# ਵਰਿਆਮ

ਮਈ ੧੯੯੧

੧;੫੦



ਸੌ ਯਾਰਾਂ ਦੀ ਯਾਰੀ ਨਾਲੋਂ ਇਕ ਹੰਝੂ ਦੀ ਯਾਰੀ ਚੰਗੀ...
— ਸ਼ਿਵ ਕੁਮਾਰ

# ਸ਼ਬਦਾਂ ਦਾ ਅੰਮ੍ਰਿਤ

—ਖਲੀਲ ਜਿਬਰਾਨ

❋ ਪਿਆਰ ਆਪਣੇ ਸਿਵਾ ਹੋਰ ਕੁਝ ਵੀ ਨਹੀਂ ਦਿੰਦਾ ਅਤੇ ਆਪਣੇ ਸਿਵਾ ਹੋਰ ਕਿਸੇ ਤੋਂ ਕੁਝ ਵੀ ਨਹੀਂ ਲੈਂਦਾ। ਪਿਆਰ ਕਬਜ਼ਾ ਨਹੀਂ। ਉਹ ਕਿਸੇ ਦੇ ਕਬਜ਼ੇ ਵਿਚ ਵੀ ਨਹੀਂ ਰਹਿੰਦਾ। ਆਪਣੀ ਪੂਰਤੀ ਦੇ ਇਲਾਵਾ ਪਿਆਰ ਨੂੰ ਹੋਰ ਕੋਈ ਵੀ ਸਿੱਕ ਨਹੀਂ ਹੈ।

❋ ਸਾਨੂੰ ਇਕ ਦੂਸਰੇ ਦੇ ਅੰਗ-ਸੰਗ ਖਲੋਣਾ ਚਾਹੀਦਾ ਹੈ। ਪਰ ਹਦੋਂ ਬਹੁਤੀ ਨੇੜਤਾ ਠੀਕ ਨਹੀ ਹੈ।

❋ ਧੀਆਂ ਪੁਤਰ ਮਾਪਿਆਂ ਰਾਹੀਂ ਆਉਂਦੇ ਨੇ। ਉਨ੍ਹਾਂ ਵਿਚੋਂ ਨਹੀਂ ਆਉਂਦੇ। ਉਨ੍ਹਾਂ ਨੂੰ ਮਾਪੇ ਆਪਣਾ ਪਿਆਰ ਤਾਂ ਦੇਣ ਪਰ ਆਪਣੇ ਵਿਚਾਰ ਨਾ ਦੇਣ। ਉਨ੍ਹਾਂ ਕੋਲ ਆਪਣੇ ਵਿਚਾਰ ਹੁੰਦੇ ਨੇ।

❋ ਰੁੱਖ ਆਪਣੇ ਆਪ ਨੂੰ ਜੀਉਂਦੇ ਰਖਣ ਲਈ ਫਲ ਦੇਂਦੇ ਨੇ। ਆਪਣੇ ਆਪ ਨੂੰ ਬਚਾਈ ਰਖਣਾ ਉਨ੍ਹਾਂ ਲਈ ਮਰਨ ਬਰਾਬਰ ਹੈ!

❋ ਮੱਥੇ ਦੇ ਲੇਖ ਨੂੰ ਮੱਥੇ ਦੇ ਮੁੜ੍ਹਕੇ ਦੇ ਇਲਾਵਾ ਹੋਰ ਕੋਈ ਨਹੀਂ ਧੋ ਸਕਦਾ।

❋ ਪੌਣ ਜਦੋਂ ਉੱਚੇ ਕੱਦ ਵਾਲੇ ਬਲੂਤ ਨਾਲ ਲਗਦੀ ਹੈ ਤਾਂ ਵਧੇਰੇ ਮਿੱਠਤ ਨਾਲ ਨਹੀਂ ਗੱਲ ਕਰਦੀ। ਅਤੇ ਘਾਹ ਦੀ ਨਿੱਕੀ ਤੋਂ ਨਿੱਕੀ ਤਿੜ ਨਾਲ ਗੱਲ ਕਰਦੀ ਹੋਈ ਉਹ ਕੋਈ ਘਟ ਮਿਠਤ ਵਾਲੀ ਨਹੀਂ ਹੁੰਦੀ।

❋ ਤੁਹਾਡਾ ਸੁੱਖ, ਤੁਹਾਡਾ ਬੇਨਕਾਬ ਦੁੱਖ ਹੀ ਹੈ।

❋ ਵਸਤਰ ਸੁਹਪਣ ਦਾ ਬਹੁਤ ਵੱਡਾ ਹਿੱਸਾ ਲੁਕਾ ਦਿੰਦੇ ਨੇ। ਪਰ ਉਹ ਹੋਰ ਕੁਝ ਵੀ ਨਹੀਂ ਲੁਕਾ ਸਕਦੇ।

❋ ਤੁਹਾਨੂੰ ਕਿਹੜੇ ਕਾਨੂੰਨ ਦਾ ਭੈ ਹੈ, ਜੇ ਤੁਸੀਂ ਨਚਦੇ ਹੀ ਜਾਉ ਪਰ ਕਿਸੇ ਹੋਰ ਬੰਦੇ ਦੀਆਂ ਬੇੜੀਆਂ ਨਾਲ ਠੇਡਾ ਨਾ ਖਾਵੋ।

❋ ਕੌਣ ਤੁਹਾਡੇ ਵਿਰੁਧ ਕਚਹਿਰੀ ਵਿਚ ਅਰਜ਼ੀ ਦੇਵੇਗਾ ਜੇ ਤੁਸੀਂ ਆਪਣਾ ਚੋਲਾ ਲੀਰੋ ਲੀਰ ਕਰ ਦਿਉ ਪਰ ਉਸ ਨੂੰ ਕਿਸੇ ਹੋਰ ਆਦਮੀ ਦੇ ਰਾਹ ਵਿਚ ਨਾ ਸੁਟੋ।

❋ ਦੋਸਤੀ ਆਪਣੀ ਆਤਮਾ ਨੂੰ ਗਹਿਰਿਆਂ ਕਰਨ ਤੋਂ ਬਿਨਾ ਕਿਸੇ ਹੋਰ ਮਕਸਦ ਲਈ ਨਾ ਰਖੋ। ਆਪਣੀ ਸਭ ਤੋਂ ਚੰਗੀ ਵਸਤੂ ਆਪਣੇ ਮਿਤਰ ਲਈ ਰਾਖਵੀਂ ਰਖੋ! ਮਿਤਰ ਨੂੰ ਸਦਾ ਵਕਤ-ਜੀਉਣ ਲਈ ਲਭੋ।

❋ ਆਪਣੇ ਅੱਜ ਨੂੰ ਬੀਤੇ ਹੋਏ ਤੇ ਆਉਣੇ ਵਾਲੇ ਸਮੇਂ ਨੂੰ ਗਲਵਕੜੀ ਪਾਉਣ ਦਿਉ। ਇਕ ਤੁਹਾਡੀ ਯਾਦ ਅਤੇ ਦੂਸਰਾ ਤੁਹਾਡੀ ਸਿੱਕ ਬਣ ਜਾਵੇ!

❋ ਜੇਕਰ ਤੁਸੀਂ ਸਿਹਤਮੰਦ ਵੀ ਹੋ ਅਤੇ ਤੇਜ਼ਰਫਤਾਰ ਵੀ ਤਾਂ ਲੰਗੜਿਆਂ ਸਾਹਮਣੇ ਮਿਹਰ ਕਰਨ ਦੇ ਚਾਅ ਨਾਲ ਲੰਗੜਾਕੇ ਨਾ ਟੁਰੋ।

❋ ਅਫਸੋਸ ਵਾਲੀ ਗੱਲ ਹੈ ਕਿ ਬਾਰਾ ਸਿੰਗੇ, ਕਛੂ-ਕੁੰਮਿਆਂ ਨੂੰ ਤੇਜ਼ ਟੁਰਨ ਦਾ ਢੰਗ ਨਾਲ ਸਿਖਾ ਸਕਦੇ।

❋ ਸੁੰਦਰਤਾ ਜੀਵਨ ਹੈ ਜਦੋਂ ਉਹ ਆਪਣੇ ਪਵਿਤਰ ਮੁਖੜੇ ਤੋਂ ਘੁੰਡ ਲਾਹ ਦਿੰਦੀ ਹੈ!

❋ ਜਿਸ ਨੂੰ ਤੁਸੀਂ ਆਪਣੇ ਅੰਦਰ ਸਭ ਤੋਂ ਨਿਤਾਣਾ ਪ੍ਰਤੀਤ ਕਰਦੇ ਹੋ, ਉਹੋ ਹੀ ਬਲਵਾਨ ਹਿੱਸਾ ਹੈ। ਇਸੇ ਤਰ੍ਹਾਂ ਹੀ ਜਿਸ ਨੂੰ ਤੁਸੀਂ ਬਹੁਤ ਹੀ ਬੇਵਸਾਹੀ ਭਰਿਆ ਸਮਝਦੇ ਹੋ, ਉਹੋ ਹੀ ਸਭ ਤੋਂ ਵਧ ਦ੍ਰਿੜ੍ਹ ਹੈ!

❋ ਬੱਚਿਆਂ ਦੇ ਆਪਣੇ ਹੀ ਸੁਪਨੇ ਹੁੰਦੇ ਹਨ।



# ਲਿਖਣ ਦੀ ਕਲਾ

—ਜੇਮਜ਼ ਥਰਬਰ

ਕੀ ਲਿਖਣਾ ਮੈਨੂੰ ਸੌਖਾ ਲਗਦਾ ਹੈ ?

ਅਸਲ ਵਿਚ ਲਿਖਣ ਦਾ ਕੰਮ ਮੇਰੇ ਲਈ ਦੋਬਾਰਾ ਲਿਖਣ ਦਾ ਕੰਮ ਹੁੰਦਾ ਹੈ। ਮੇਰੀ ਲਗਾਤਾਰ ਕੋਸ਼ਿਸ਼ ਹੁੰਦੀ ਹੈ ਕਿ ਮੇਰੀ ਹਰ ਰਚਨਾ ਆਪਣੇ ਅਖਰੀ ਰੂਪ ਵਿਚ ਬਹੁਤ ਸਪੱਸ਼ਟ ਤੇ ਰਵਾਨੀ ਵਾਲੀ ਹੋਵੇ। ਆਪਣੀ ਇਕ ਕਹਾਣੀ, 'ਦਿ ਟ੍ਰੂਨ ਔਨ ਟ੍ਰੈਕ ਸਿਕਸ' ਮੈਂ ਪੰਦਰਾਂ ਵਾਰ ਲਿਖੀ ਸੀ। ਇਸ ਤਰ੍ਹਾਂ ਕੁੱਲ ਮਿਲਾ ਕੇ ਉਸ ਦੇ ਲਗ ਭਗ ਢਈ ਲੱਖ ਲਫ਼ਜ਼ ਲਿਖੇ ਗਏ ਸਨ, ਤੇ ਦੋ ਹਜ਼ਾਰ ਘੰਟੇ ਖਰਚ ਹੋਏ ਹੋਣਗੇ। ਪਰ ਉਹ ਆਪਣੇ ਆਖਰੀ ਰੂਪ ਵਿਚ ਵੀਹ ਹਜਾਰ ਲਫ਼ਜ਼ਾਂ ਤੋਂ ਵਧੇਰੇ ਲੰਮੀ ਨਹੀਂ ਹੈ।

ਇਕ ਵਾਰ ਮੇਰੀ ਪਤਨੀ ਨੇ ਮੇਰੀ ਇਕ ਰਚਨਾ, ਜਿਸ ਨੂੰ ਕਿ ਮੈਂ ਹਾਲੀ ਪਹਿਲੀ ਵਾਰ ਹੀ ਲਿਖਿਆ ਸੀ, ਪੜ੍ਹ ਕੇ ਕਿਹਾ ਸੀ, 'ਲਾਹਨਤ ਏ, ਥਰਬਰ ਇਹ ਤਾਂ ਸਕੂਲ ਦੇ ਵਿਦਿਆਰਥੀਆਂ ਵਰਗੀ ਲਿਖਤ ਏ।" ਤਦ ਮੈਂ ਉਸਨੂੰ ਕਿਹਾ ਸੀ, "ਰਤਾ ਸਬਰ ਰਖ, ਤੂੰ ਰਚਨਾ ਦੇ ਸਤਵੇਂ ਡਰਾਫਟ ਤੋਂ ਬਾਅਦ ਵੇਖੀਂ ਕਿ ਇਹ ਕਿਹੋ ਜਿਹੀ ਸ਼ਕਲ ਅਖਤਿਆਰ ਕਰਦੀ ਹੈ।"

ਮੈਂ ਸਿਰਫ ਇਕੋ ਰਚਨਾ ਛੇਤੀ ਲਿਖੀ ਸੀ। ਉਸ ਦਾ ਨਾਂ ਹੈ, "ਫਾਈਲ ਐਂਡ ਫਾਰਗੇਟ"। ਉਹ ਮੈਂ ਸ਼ਾਮ ਦੇ ਵੇਲੇ ਲਿਖੀ ਸੀ ਤੇ ਇਸ ਲਈ ਲਿਖੀ ਸੀ ਉਹ ਬਹੁਤ ਸਾਰੇ ਖਤਾਂ ਦਾ ਜਵਾਬ ਦਿੰਦਿਆਂ ਇਕ ਕਿਸਮ ਦਾ ਖਤ ਹੀ ਸੀ। ਪਰ ਮੈਂ ਇਹ ਵੀ ਦਸਣਾ ਚਾਹਾਂਗਾ ਕਿ ਮੇਰੇ ਉਨਾ ਖਤਾਂ ਵਿਚ ਜੋ ਅੰਤਲਾ ਖਤ ਸੀ, ਉਨ੍ਹਾਂ ਨੂੰ ਲਿਖਣ ਵਿਚ ਇਕ ਹਫਤਾ ਲਗਾ ਸੀ। ਉਹ ਖਤ ਜਿਵੇਂ ਉਹਨਾਂ ਖਤਾਂ ਦੀ ਜਿਵੇਂ ਅੰਤਲੀ ਕੜੀ ਸੀ, ਤੇ ਉਸ ਤੇ ਮੈਨੂੰ ਬੜੀ ਮਿਹਨਤ ਕਰਨੀ ਪਈ ਸੀ।

ਮੇਰੇ ਲਿਖਣ ਦੀ ਰਫਤਾਰ ਸ਼ਾਇਦ ਇਸ ਲਈ ਘਟ ਹੈ, ਕਿਉਂਕਿ ਮੈਂ ਹਾਸ ਰਸ ਦੀਆਂ ਚੀਜ਼ਾਂ ਲਿਖਦਾ ਹਾਂ।

ਜਿਹੜੇ ਲੇਖਕ ਬਹੁਤ ਤੇਜ਼ ਲਿਖਦੇ ਹਨ, ਉਨ੍ਹਾਂ ਨਾਲ ਮੈਨੂੰ ਈਰਖਾ ਨਹੀਂ ਹੁੰਦੀ ਸਗੋਂ ਉਨ੍ਹਾਂ ਦੀ ਕਿਸਮਤ ਨੂੰ ਮੈਂ ਸਲਾਹੁੰਦਾ ਹਾਂ। ਲਿਖਣ ਦੇ ਕੰਮ ਤੋਂ ਲੇਖਕ ਜਾਂ ਤਾਂ ਬੇਹਦ ਘਬਰਾਉਂਦਾ ਹੈ, ਜਾਂ ਫੇਰ ਉਸਨੂੰ ਬਹੁਤ ਪਸੰਦ ਕਰਦਾ ਹੈ। ਮੈਂ ਬਹੁਤ ਪਸੰਦ ਕਰਨ ਵਾਲੇ ਲੇਖਕਾਂ ਚੋਂ ਹਾਂ। ਕਿਸੇ ਰਚਨਾ ਨੂੰ ਮੁੜ ਮੁੜ ਕੇ ਲਿਖਣ ਵਿਚ ਵੀ ਆਪਣੀ ਹੀ ਕਿਸਮ ਦਾ ਸਵਾਦ ਹੁੰਦਾ ਹੈ। ਲਿਖਦਿਆਂ ਲੇਖਕ ਕਿਤੇ ਪਹੁੰਚ ਰਿਹਾ ਹੁੰਦਾ ਹੈ, ਭਾਵੇਂ ਉਹ ਰਚਨਾ ਅੱਗੇ ਵਧ ਰਹੀ ਹੋਵੇ ਜਾਂ ਇਕੋ ਥਾਂ ਖੜੋਤੀ ਹੋਵੇ।

ਪਰ ਮੈਂ ਚਿੱਤਰ ਬਹੁਤ ਛੇਤੀ ਬਣਾਉਂਦਾ ਹਾਂ— ਕਈ ਵਾਰ ਏਨੀ ਛੇਤੀ ਕਿ ਜੋ ਚਿੱਤਰ ਬਣ ਜਾਂਦਾ ਹੈ। ਉਹ ਮੈਂ ਸੋਚਿਆ ਤਕ ਨਹੀਂ ਹੁੰਦਾ। ਫਰਾਂਸ ਵਿਚ ਜੋ ਚਿੱਤਰਕਾਰ ਮੈਨੂੰ ਮਿਲਦੇ ਹਨ, ਉਹ ਇਹ ਸੁਣ ਕੇ ਬਹੁਤ ਨਾਰਾਜ਼ ਹੁੰਦੇ ਹਨ ਕਿ ਮੈਂ ਚਿੱਤਰਕਾਰ ਨਹੀਂ, ਸਗੋਂ ਲੇਖਕ ਹਾਂ। ਉਹ ਕਹਿੰਦੇ ਹਨ ਕਿ ਮੈਨੂੰ ਆਪਣੇ ਚਿੱਤਰਾਂ ਨੂੰ ਇਸ ਤਰ੍ਹਾਂ ਘਟੀਆ ਨਜ਼ਰ ਨਾਲ ਨਹੀਂ ਵੇਖਣਾ ਚਾਹੀਦਾ। ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਮੈਂ ਚਿੱਤਰ ਸਿਰਫ ਮਨ ਪਰਚਾਵੇ ਲਈ ਬਣਾਉਂਦਾ ਹਾਂ, ਤੇ ਏਨੀ ਛੇਤੀ ਬਣਾਉਂਦਾ ਹਾਂ ਕਿ ਉਨ੍ਹਾਂ ਨੂੰ ਕਲਾ ਦਾ ਦਰਜਾ ਨਹੀਂ ਦਿਤਾ ਜਾ ਸਕਦਾ।

ਪ੍ਰਸਿੱਧ ਹਾਸ—ਲੇਖਕ, ਈ. ਬੀ. ਵ੍ਹਾਈਟ ਤੋਂ ਮੈਂ ਲਿਖਣ ਸਬੰਧੀ ਬਹੁਤ ਕੁਝ ਸਿਖਿਆ ਹੈ। ਉਸ ਨੇ ਸਿਖਾਇਆ ਹੈ ਕਿ ਉਪ ਭਾਵਕ ਤੇ ਬੇਤੁਕੀਆਂ ਰਚਨਾਵਾਂ ਲਿਖਣੋਂ ਕਿਵੇਂ ਬਚਿਆ ਜਾ ਸਕਦਾ ਹੈ।

ਮੈਂ ਕਦੇ ਕੋਈ ਰਚਨਾ ਨਹੀਂ ਲਿਖੀ, ਨਾ ਹੀ ਲਿਖਣੀ ਚਾਹੀ ਹੈ। ਬਹੁਤ ਸਾਰੇ ਲੇਖਕ ਮੰਨਦੇ ਹਨ ਕਿ ਲੰਮੀ ਰਚਨਾ ਲਿਖੇ ਬਿਨਾ ਗੱਲ ਨਹੀਂ ਬਣਦੀ। ਪਰ ਮੈਂ ਇੰਜ ਨਹੀਂ ਸੋਚਦਾ।

ਮੇਰੀਆਂ ਕੁਝ ਰਚਨਾਵਾਂ ਹਾਸ-ਰਸ ਦੀਆਂ ਰਚਨਾਵਾਂ ਨਹੀਂ ਕਹੀਆਂ ਜਾ ਸਕਦੀਆਂ। "ਦਿ ਵ੍ਹਿਪੂਰਵਿਲ" ਏਸੇ ਕਿਸਮ ਦੀ ਰਚਨਾ ਹੈ। ਉਹ ਮੈਂ ਆਪਣੀਆਂ ਅੱਖਾਂ ਦਾ

ਪੰਜਵਾਂ ਆਪਰੇਸ਼ਨ ਹੋਣ ਪਿਛੋਂ ਲਿਖੀ ਸੀ। ਉਹ ਮੇਰ ਮਨ ਵਿਚਲੇ ਕਿਸੇ ਅਥਾਹ ਡਰ' ਚੋਂ ਜਨਮੀ ਸੀ।

ਕੁਝ ਆਲੋਚਕਾਂ ਦਾ ਕਹਿਣਾ ਹੈ ਕਿ ਮੈਂ ਹਾਸਰਾਸ ਪੈਦਾ ਕਰਨ ਲਈ ਬਹੁਤ ਹੀ ਨਿਗੂਣੀਆਂ ਤੇ ਛੋਟੀਆਂ ਚੀਜਾਂ ਬਾਰੇ ਲਿਖਿਆ ਹੈ। ਨਿਗੂਣੀ ਤੋਂ ਛੋਟੀ ਚੀਜ ਕਿਹੜੀ ਹੈ। ਹੀਰਾ ਜਾਂ ਹਾਥੀ ? ਹਾਸ ਰਾਸ ਦੇ ਹਰ ਲੇਖਕ ਨੂੰ ਹਰ ਨਿਗੂਣੀ ਤੇ ਕੋਈ ਛੋਟੀ ਚੀਜ ਵਿਚ ਦਿਲਚਸਪੀ ਹੋਣੀ ਚਾਹੀਦੀ ਹੈ।

ਮੈਂ ਪਾਰਟੀਆਂ ਵਿਚ ਜਾਂ ਹੋਰ ਮੌਕਿਆਂ ਤੇ ਆਪਣੀਆਂ ਕਹਾਣੀਆਂ, ਲਿਖਣ ਤੋਂ ਪਹਿਲਾਂ ਜਬਾਨੀ ਸੁਣਾਇਆ ਕਰਦਾ ਹਾਂ। ਕਈ ਵਾਰ ਮੈਂ ਪਾਰਟੀਆਂ ਵਿਚ ਲਿਖਦਾ ਵੀ ਹਾਂ। ਸੱਚ ਪੁਛਿਆ ਜਾਏ ਤਾਂ ਮੈਨੂੰ ਠੀਕ ਪਤਾ ਨਹੀਂ ਹੁੰਦਾ ਕਿ ਮੈਂ ਕਦ ਨਹੀਂ ਲਿਖ ਰਿਹਾ ਹੁੰਦਾ। ਕਦੇ ਮੇਰੀ ਪਤਨੀ ਮੇਰੇ ਕੋਲ ਆ ਕੇ ਕਹਿੰਦੀ ਹੈ, "ਲਾਹਨਤ ਏ ਥਰਬਰ, ਲਿਖਣਾ ਬੰਦ ਕਰੋ।" ਜਾਂ ਮੇਰੀ ਕਦੇ ਧੀ ਖਾਣੇ ਦੀ ਮੇਜ਼ ਤੇ ਬੈਠੀ ਮੇਰੇ ਵਲ ਵੇਖ ਕੇ ਆਪਣੀ ਮਾਂ ਨੂੰ ਪੁਛੇਗੀ, "ਡੈਡੀ ਕਿਤੇ ਬੀਮਾਰ ਤਾਂ ਨਹੀਂ ਹਨ ?" ਜਵਾਬ ਵਿਚ ਮੇਰੀ ਪਤਨੀ ਕਹੇਗੀ, "ਨਹੀਂ ਉਹ ਕੁਝ ਲਿਖ ਰਹੇ ਹਨ।" ਇਹ ਮੈਨੂੰ ਆਪਣੀਆਂ ਅੱਖਾਂ ਕਰਕੇ ਕਰਨਾ ਪੈਂਦਾ ਹੈ। ਮੇਰੀ ਨਜ਼ਰ ਦਿਨ-ਦਿਨ ਘਟਦੀ ਜਾ ਰਹੀ ਹੈ। ਮੈਂ ਪੀਲੇ ਰੰਗ ਦੇ ਕਾਗਜ਼ਾਂ ਤੇ ਮੋਟੇ ਸੁਰਮੇ ਵਾਲੀ ਪੈਂਨਸਿਲ ਨਾਲ ਲਿਖਦਾ ਹਾਂ ਤੇ ਇਕ ਸਫ਼ੇ ਤੇ ਮਸਾਂ ਵੀਹ ਲਫਜ਼ ਲਿਖਦਾ ਹਾਂ। ਆਮ ਤੌਰ ਤੇ ਮੇਰਾ ਲਿਖਣ ਦਾ ਤਰੀਕਾ ਇਹ ਹੈ ਕਿ ਮੈਂ ਸਵੇਰੇ ਆਪਣੇ ਦਿਮਾਗ ਵਿਚ ਲਿਖਦਾ ਹਾਂ, ਤੇ ਫੇਰ ਦੁਪਹਿਰ ਪਿਛੋਂ ਸੈਕਟਰੀ ਨੂੰ ਇਹ ਸਭ ਲਿਖ ਦਿੰਦਾ ਹਾਂ। ਇਸ ਤਰ੍ਹਾਂ ਮੈਂ ਤਿੰਨਾਂ ਘੰਟਿਆਂ ਵਿਚ ਦੋ ਹਜ਼ਾਰ ਲਫਜ਼ ਲਿਖ ਸਕਦਾ ਹਾਂ। ਇਹ ਤਰੀਕਾ ਮਿਥਣ ਲਈ ਮੈਨੂੰ ਦਸ ਸਾਲ ਲਗੇ ਹਨ।

ਅਜ ਭਾਵੇਂ ਮੇਰੀਆਂ ਅਖਾਂ ਜਵਾਬ ਦੇ ਚੁੱਕੀਆਂ ਹਨ, ਫੇਰ ਵੀ ਮੈਂ ਲਿਖਦਾ ਹਾਂ, ਕਿਉਂਕਿ ਇਸ ਵਿਚ ਮੈਨੂੰ ਸੁਖ ਮਿਲਦਾ ਹੈ। ਜਦ ਮੈਂ ਨਹੀਂ ਲਿਖ ਰਿਹਾ ਹੁੰਦਾ, ਤਾਂ ਜਿਵੇਂ ਕਿ ਮੇਰੀ ਪਤਨੀ ਕਿਹਾ ਕਰਦੀ ਹੈ, ਮੈਂ ਬਹੁਤ ਦੁਖੀ ਹੁੰਦਾ ਹਾਂ। ਅਧਿਕਾਸ਼ ਅਮਰੀਕੀ ਲੇਖਕਾਂ ਵਾਂਗ ਮੈਨੂੰ ਇਹ ਡਰ ਨਹੀਂ ਹੈ ਕਿ ਉਮਰ ਦੇ ਵਧਣ ਨਾਲ ਮੇਰਾ ਲਿਖਣਾ ਬੰਦ ਹੋ ਜਾਏਗਾ। ਮੈਂ ਉਮਰ ਭਰ ਲਿਖਦਾ ਰਹਾਂਗਾ। ●

# ਮਹਿੰਦੀ

—ਵੇਦ ਵ੍ਰਤ ਗੁਪਤ

ਆਪਣੇ ਦੇਸ਼ ਵਿਚ ਪੁਰਾਣੇ ਵੇਲਿਆਂ ਤੋਂ ਹੀ ਮਹਿੰਦੀ ਦੀ ਵਰਤੋਂ ਸਾਧਾਰਣ ਰੂਪ 'ਚ ਹੁੰਦੀ ਰਹੀ ਹੈ। ਭਾਰਤ ਦੀਆਂ ਸੁਆਣੀਆਂ ਇਹਨੂੰ ਆਪਣੇ ਸੁਹਾਗ ਦਾ ਪ੍ਰਤੀਕ ਸਮਝਦੀਆਂ ਨੇ। ਤਕਰੀਬਨ ਹਰੇਕ ਤਿਹਾਰ ਤੇ ਮੰਗਲ ਕਾਰਜ ਵੇਲੇ ਮਹਿੰਦੀ ਨੂੰ ਹੱਥਾਂ ਤੇ ਲਾਉਣਾ ਉਹ ਸ਼ੁਭ ਸਮਝਦੀਆਂ ਹਨ। ਕਈ ਵਾਰ ਉਹ ਮਹਿੰਦੀ ਲਾ ਕੇ ਇਸ ਤਰਾਂ ਦੀਆਂ ਰਚਨਾਂ ਬਣਾਉਂਦੀਆਂ ਨੇ ਕੇ ਮਨ ਦੇਖ ਕੇ ਖੁਸ਼ ਹੋ ਜਾਂਦਾ ਹੈ।

ਪੁਰਾਣੇ ਵੇਲਿਆਂ 'ਚ ਵੀ ਮਹਿੰਦੀ ਦੀ ਵਰਤੋਂ ਕੇਵਲ ਸ਼ਿੰਗਾਰ ਲਈ ਹੀ ਨਹੀ ਕੀਤੀ ਜਾਂਦੀ ਸੀ। ਉਸ ਵੇਲੇ ਵੀ ਇਹਦੇ ਔਸ਼ਧੀ ਗੁਣਾਂ ਵਲ ਧਿਆਨ ਦਿਤਾ ਜਾਂਦਾ ਸੀ। ਇਸੇ ਲਈ ਉਨਾਂ ਨੇ ਇਹਦੇ ਗੁਣਾਂ ਬਾਰੇ ਕਈ ਖੋਜਾਂ ਕੀਤੀਆਂ ਸਨ। ਉਨਾਂ ਨੇ ਇਸ ਨੂੰ ਹਿਤਕਾਰੀ ਬਨਸਪਤੀ ਕਿਹਾ ਸੀ। ਉਸ ਵੇਲੇ ਦੇ ਰਚੇ ਹੋਏ ਗ੍ਰੰਥਾਂ ਦੇ ਅਧਿਅਨ ਤੋਂ ਪਤਾ ਲਗਦਾ ਹੈ ਕਿ ਮਹਿੰਦੀ ਆਪਣੇ ਔਸ਼ਧੀ ਗੁਣਾਂ ਕਾਰਨ ਅਨੇਕ ਅਸਾਧ ਰੋਗਾਂ ਤੇ ਵੀ ਚਮਤਕਾਰ ਭਰਿਆ ਅਸਰ ਕਰਦੀ ਸੀ। ਇਥੇ ਇਹਦੇ ਕੁਝ ਕੁ ਔਸ਼ਧੀ ਗੁਣ ਪੇਸ਼ ਕੀਤੇ ਜਾ ਰਹੇ ਹਨ ਜੋ ਕਿ ਬੜੇ ਲਾਭਕਾਰੀ ਅਤੇ ਵਿਸ਼ਵਾਸ ਭਰੇ ਹਨ।

ਸਰੀਰ ਦੇ ਕਿਸੇ ਵੀ ਹਿਸੇ ਉਤੇ ਜੇਕਰ ਕੋਈ ਗੰਢ ਜਹੀ ਉਭਰ ਆਈ ਹੋਵੇ, ਤਾਂ ਮਹਿੰਦੀ ਦੇ ਪੱਤਿਆਂ ਨੂੰ ਪੀਹ ਕੇ ਅਤੇ ਹਲਕਾ ਗਰਮ ਕਰਕੇ ਉਸ ਥਾਂ ਤੇ ਬੰਨ ਦੇਣ ਨਾਲ ਸਰੀਰ ਦੀ ਉਹ ਗੰਢ ਹੌਲੀ ਹੌਲੀ ਬੈਠ ਜਾਂਦੀ ਹੈ।

ਨੀਂਦ ਨਾਂ ਆਉਂਦੀ ਹੋਵੇ ਤਾਂ ਮਹਿੰਦੀ ਦੇ ਫੁੱਲਾਂ ਨੂੰ ਸਿਰਾਣੇ ਰੱਖਕੇ ਸੌਣਾਂ ਚਾਹੀਦਾ ਹੈ। ਨੀਂਦ ਤਾਂ ਆਵੇਗੀ ਹੀ, ਨਾਲ ਹੀ ਦਿਮਾਗ ਦੀਆਂ ਬੀਮਾਰੀਆਂ ਤੋਂ ਵੀ ਰਾਹਤ ਮਿਲ ਜਾਵੇਗੀ।

ਚੇਚਕ ਦਾ ਹਮਲਾ ਹੋਣ ਤੇ ਇਹ ਸ਼ੰਕਾ ਬਣ ਜਾਂਦੀ ਹੈ ਕਿ ਰੋਗੀ ਦੀਆਂ ਅੱਖਾਂ ਵਿਚ ਕਿਤੇ ਫੁੱਲ ਨਾ ਬਣ ਜਾਣ। ਮਹਿੰਦੀ ਦਾ ਲੇਪ ਕਰਨ ਨਾਲ ਅੱਖਾਂ ਠੀਕ ਰਹਿੰਦੀਆਂ ਹਨ।

ਜੇਕਰ ਖੂਨ ਦੀ ਖਰਾਬੀ ਜਾਂ ਚਮੜੀ ਰੋਗ ਹੋ ਜਾਵੇ। ਤਾਂ ਮਹਿੰਦੀ ਦੀ ਛਿਲ ਨੂੰ ਕਾੜ੍ਹਾ ਬਣਾ ਕੇ ਸ਼ਹਿਦ ਨਾਲ ਪੀਣਾ ਚਾਹੀਦਾ ਹੈ। ਇਸ ਤਰਾਂ ਵਿਕਾਰ ਦਾ ਨਾਸ਼ ਹੋ ਜਾਂਦਾ ਹੈ ਅਤੇ ਸਿਹਤਮੰਦ ਰਕਤ ਪੈਦਾ ਹੁੰਦਾ ਹੈ। ਜਿਸ ਨਾਲ ਸਰੀਰ ਸੁੰਦਰ ਲਗਦਾ ਹੈ।

ਮਹਿੰਦੀ ਦੇ ਪੱਤਿਆਂ ਨੂੰ ਮਿਸਰੀ ਜਾਂ ਸ਼ਹਿਦ ਨਾਲ ਇਸਤੇਮਾਲ ਕਰਨ ਤੇ ਸਾਹ ਦੇ ਰੋਗ ਦੂਰ ਹੋ ਜਾਂਦੇ ਹਨ।

ਕੋੜ੍ਹ ਦੇ ਰੋਗ ਵਿਚ ਮਹਿੰਦੀ ਦੇ ਪੀਸੇ ਹੋਏ ਪੱਤਿਆਂ ਦਾ ਲੇਪ ਕਾਫੀ ਫਾਇਦੇਮੰਦ ਸਾਬਿਤ ਹੁੰਦਾ ਹੈ।

ਮਹਿੰਦੀ ਦਾ ਤੇਲ ਵਾਲਾਂ ਲਈ ਬੜਾ ਹੀ ਗੁਣਕਾਰੀ ਹੈ। ਇਹਦੇ ਨਾਲ ਉਨਾਂ ਲੋਕਾਂ ਨੂੰ ਬੜਾ ਲਾਭ ਪੁਜਦਾ ਹੈ। ਜਿਨਾਂ ਦੇ ਸਿਰ ਵਿਚ ਪਿਤ ਕਾਰਨ ਪੀੜ ਹੁੰਦੀ ਰਹਿੰਦੀ ਹੈ। ਜਾਂ, ਜਿਨਾਂ ਦੇ ਵਾਲ ਸਮੇਂ ਤੋਂ ਪਹਿਲਾਂ ਹੀ ਸਫੇਦ ਹੋਣ ਲਗ ਪੈਂਦੇ ਨੇ।

ਸਰੀਰ ਦਾ ਕੋਈ ਹਿੱਸਾ ਸੜ ਜਾਵੇ ਤਾਂ ਸ਼ਹਿਦ ਅਤੇ ਮਹਿੰਦੀ ਦੇ ਪੱਤਿਆਂ ਦੀ ਲੇਪ ਕਰਨ ਨਾਲ ਸਾੜ ਨਹੀਂ ਲਗਦਾ ਅਤੇ ਛਾਲੇ ਵੀ ਨਹੀਂ ਪੈਂਦੇ।

ਹੱਥ ਅਤੇ ਪੈਰਾਂ ਦੀਆਂ ਤਲੀਆਂ ਤੇ ਸਾੜ ਹੁੰਦਾ ਹੋਵੇ ਤਾਂ ਮਹਿੰਦੀ ਦੀ ਲੇਪ ਕਰਨ ਨਾਲੋਂ ਹੋਰ ਕੋਈ ਵੀ ਵਧੀਆ ਇਲਾਜ ਨਹੀਂ ਹੈ। ਸਰੀਰ ਦੀ ਵਧੀ ਹੋਈ ਗਰਮੀ ਵੀ ਇਸ ਨਾਲ ਸ਼ਾਂਤ ਹੋ ਜਾਂਦੀ ਹੈ। ●



ਕਹਾਣੀ

# ਬੇਗਾਨਾ ਪਿੰਡ

—ਪ੍ਰੇਮ ਗੋਰਖੀ

ਗੁਰਨਾਮ ਕਾ ਪਿੰਡ ਉਰਲੇ ਪਾਸੇ ਸੀ। ਇਧਰੋਂ ਉਧਰ ਜਾਣ ਆਉਣ ਵਾਲੀ ਹਵਾ ਅੱਜ ਕੱਲ੍ਹ ਲੋਕਾਂ ਲਈ ਦਿਲ ਕੰਬਾਊ ਬਣ ਕੇ ਰਹਿ ਗਈ ਸੀ। ਇਕ ਦਿਨ ਅਚਾਨਕ ਐਸੀ ਘੜੀ ਆਈ ਕਿ ਉਰਲੇ ਪਾਸੇ ਤੇ ਪਰਲੇ ਪਾਸੇ ਦੇ ਪਿੰਡ ਖਾਲੀ ਹੋ ਕੇ ਰਹਿ ਗਏ। ਗੁਰਨਾਮ ਤੇ ਬਾਗੀ ਨੇ ਵੀ ਆਪਣੇ ਘਰ ਖਾਲੀ ਕਰਕੇ ਸਮਾਨ ਲੱਦ ਦੂਸਰੇ ਦਿਨ ਦੇ ਆਥਣ ਤਾਈਂ ਜੰਡਿਆਲੇ ਪਹੁੰਚਦਾ ਕਰ ਦਿਤਾ ਤੇ ਆਪ ਫਿਰ ਦੋਨੋਂ ਪਰਤ ਕੇ ਆਪਣੇ ਪਿੰਡ ਜਾ ਰਹੇ। ਪਿੰਡ ਦੇ ਘਰ ਕੱਲਰ ਖਾਧੀ ਮਿੱਟੀ ਦੇ, ਖਾਲੀ ਖੜੇ ਭਾਂਅ ਭਾਂਅ ਕਰ ਰਹੇ ਸਨ। ਪਰ ਗੁਰਨਾਮ ਤੇ ਬਾਗੀ ਪਤਾ ਨਹੀਂ ਕਿਹੜੇ ਮੋਹ ਨੂੰ ਪਿੰਡ 'ਚ ਅਟਕੇ ਖੜੇ ਸਨ।

ਦੂਸਰੇ ਪਾਸੇ ਦੂਰ ਤਾਈਂ ਮਿਲਟਰੀ ਖਿੰਡਰੀ ਪਈ ਸੀ। ਚਾਰ ਮੀਲ ਤੇ ਮਿਲਟਰੀ ਦੀਆਂ ਗੱਡੀਆਂ ਤੰਬੂ ਲਾਈ ਖੜੀਆਂ ਸਨ। ਪਿੰਡ ਵਿਚੋਂ ਜਨੌਰ ਤਕ ਦਿਖਾਈ ਨਹੀਂ ਸੀ ਦਿੰਦਾ। ਪਰ ਗੁਰਨਾਮ ਤੇ ਬਾਗੀ ਆਪਣੇ ਵਿਹੜੇ ਵਿਚ ਬੈਠੇ ਮਜੇ ਨਾਲ ਰੋਟੀ ਖਾ ਰਹੇ ਸਨ। ਫੌਜੀਆਂ ਲਈ ਇਧਰ ਉਧਰ ਫਿਰ ਰਹੇ ਪਸ਼ੂਆਂ ਦਾ ਦੁੱਧ ਚੋ ਚੋ ਲਿਆ ਰਹੇ ਸਨ।

"ਬਹੁਤ ਸੂਰਮਾ ਜਵਾਨ ਹੈ ਸਿਵਲੀਅਨ ਭੀ, ਪੰਜਾਬੀ ਲੋਗ ਬਹੁਤ ਬੜਾ ਦਿਲ ਰਖਤਾ ਹੈ" ਉਹਨਾਂ ਵਲ ਵੇਖ ਕੇ ਉਹਨਾਂ ਦੀ ਬਹਾਦਰੀ ਦੀ ਪ੍ਰਸੰਸਾ ਕਰਨੇ ਪੁਰ ਫੌਜੀ ਖੁਸ਼ ਹੁੰਦੇ।

ਫੌਜੀਆਂ ਦੇ ਮੂੰਹੋਂ ਆਪਣੀ ਸੁਹਬਤ ਹੁੰਦੀ ਸੁਣ ਕੇ ਗੁਰਨਾਮ ਤੇ ਬਾਗੀ ਦੀਆਂ ਅੱਖਾਂ ਵਿਚ ਚਮਕ ਪਸਰ ਜਾਂਦੀ।

ਜਿੰਨੇ ਦਿਨ ਲੜਾਈ ਹੁੰਦੀ ਰਹੀ ਗੁਰਨਾਮ ਤੇ ਬਾਗੀ ਪਿੰਡ ਵਿਚ ਟਿਕੇ ਰਹੇ। ਫੌਜੀਆਂ ਦੀ ਸੇਵਾ ਉਹਨਾਂ ਨੇ ਸਿਰ ਤੋੜ ਦੀ ਕੀਤੀ ਤੇ ਫਿਰ ਇਕ ਦਿਨ ਉਹਨਾਂ ਨੂੰ



ਲੇਖਕ

ਫੌਜੀਆਂ ਨੇ ਦਸਿਆ ਕਿ ਅੱਜ ਤੋਂ ਲੜਾਈ ਬੰਦ ਹੋ ਗਈ। ਸੁਣ ਕੇ ਗੁਰਨਾਮ ਚੁੱਪ ਕੀਤਾ ਪਿਛੇ ਪਰਤ ਆਇਆ ਤੇ ਆ ਕੇ ਵਿਹੜੇ ਵਿਚ ਲੰਮੇ ਪਏ ਬਾਗੀ ਕੋਲ ਬੈਠਦਾ ਹੋਇਆ ਉਦਾਸ ਜਿਹਾ ਹੋ ਕੇ ਬੋਲਿਆ, "ਲੜਾਈ ਤਾਂ ਭਾਊ ਅੱਜ ਤੋਂ ਮੁਕ ਗਈ, ਬਸ ਬੰਦ ਹੋ ਗਈ, ਕੁਝ ਨਹੀਂ ਐਤਕੀਂ ਤਾਂ..."

"ਹੈਂ ?" ਗੁਰਨਾਮ ਦੀ ਗੱਲ ਸੁਣ ਬਾਗੀ ਡੌਂਬਰਿਆਂ ਵਾਂਗ ਉਹਦੇ ਵਲ ਝਾਕਦਾ ਰਹਿ ਗਿਆ।

ਕਿੰਨਾ ਚਿਰ ਉਹ ਸੁੰਨ ਵੱਟਾ ਹੋ ਕੇ ਬੈਠੇ ਰਹੇ।

ਉਰਲੇ ਪਾਸਿਉਂ ਫੌਜਾਂ ਕਈ ਮੀਲ ਅੱਗੇ ਵਧ ਗਈਆਂ ਸਨ। ਮਿਲਟਰੀ ਦਾ ਤਮਾਮ ਤੰਬੂ ਬਹੁਤ ਦੂਰ ਜਾ ਚੁੱਕਿਆ ਸੀ। ਗੁਰਨਾਮ ਦੇ ਪਿੰਡ ਵਿਚ ਹੁਣ ਬਿਲਕੁਲ ਚੁਪ ਚਾਂ ਸੀ। ਲੜਾਈ ਬੰਦ ਹੋਈ ਨੂੰ ਤਿੰਨ ਦਿਨ ਹੋ ਚੁੱਕੇ ਸਨ।

ਸਾਰੀ ਸਾਰੀ ਰਾਤ ਗੁਰਨਾਮ ਤੇ ਬਾਗੀ ਤੁਰੇ ਰਹਿੰਦੇ, ਸਰਹੱਦ ਵਾਲੀ 'ਲੀਕ' ਟੱਪ ਕੇ ਪਰਲੇ ਦੇਸ਼ ਦੇ ਪਿੰਡ ਵਿਚੋਂ ਸਮਾਨ ਲਿਆਉਂਦੇ ਪਿੰਡਾਂ ਵਿਚ ਹੱਸਦੇ ਘਰ ਉਜਾੜ ਬਣੇ ਪਏ ਵੇਖ ਕੇ ਉਤੋਂ ਭਾਵੇਂ ਗੁਰਨਾਮ ਤੇ ਬਾਗੀ ਦਾ ਦਿਲ ਮਸੋਸਿਆ ਜਿਹਾ ਜਾਂਦਾ ਪਰ ਅੰਦਰੋਂ ਉਹ ਖੁਸ਼ ਹੁੰਦੇ। ਰਾਤ ਨੂੰ ਹਨੇਰੇ ਵਿਚ ਰੋਸ਼ਨੀ ਖੁਣੋਂ ਬੜੀ ਔਖਿਆਈ ਪੇਸ਼ ਆਉਂਦੀ।

ਸਵੇਰ ਹੁੰਦਿਆ ਗੁਰਨਾਮ ਮਿਲਟਰੀ ਦੀ ਮੋਟਰ ਵਿਚ ਬੈਠ ਕੇ ਸ਼ਹਿਰ ਨੂੰ ਗਿਆ ਤੇ ਦੋ ਬੈਟਰੀਆਂ ਖਰੀਦ ਲਿਆਇਆ।

ਅੱਜ ਚੌਥਾ ਦਿਨ ਲੜਾਈ ਬੰਦ ਹੋਈ ਨੂੰ ਬੀਤ ਗਿਆ ਸੀ। ਉਹ ਦੋਨੋਂ ਜਣੇ ਜਦੋਂ ਤੁਰੇ ਕਾਫੀ ਹਨੇਰਾ ਹੋ ਚੁੱਕਾ ਸੀ।

ਇਕ ਬੰਨਿਉਂ ਥੱਲੇ ਨੂੰ ਉਤਰ ਕੇ ਉਹਨਾਂ ਪਾਣੀ ਵਿਚ ਪੈਰ ਰਖੇ, ਪਾਣੀ ਗਿੱਟੇ ਗਿੱਟੇ ਸੀ। ਤੇ ਸਹਿਮੇ ਹੋਏ ਉਹ ਵਗਦੇ ਪਾਣੀ ਨੂੰ ਪਾਰ ਕਰਕੇ ਚੋਅ ਦੇ ਕੰਢੇ ਅਟਕ ਕੇ ਖੜੇ ਗਏ। ਕੰਧ ਵਾਂਗ ਹਨੇਰਾ ਉਹਨਾਂ ਦੇ ਸਾਹਮਣੇ ਤਣਿਆ ਖੜਾ ਸੀ, ਫਿਰ ਉਹ ਆਪਣੇ ਆਪ ਨੂੰ ਅੱਖਾਂ ਪਾੜ ਪਾੜ ਘੋਖਦੇ ਉਪਰ ਨੂੰ ਚੜ੍ਹਨ ਲੱਗੇ।

ਪਿੰਡੇ ਨੂੰ ਚੀਰਵੀਂ ਠੰਡੀ ਹਵਾ ਦਾ ਬੁੱਲਾ ਉਹਨਾਂ ਦੋਨਾਂ ਨੂੰ ਹਲੂਣ ਕੇ ਸੁੱਟ ਗਿਆ। ਖੇਤਾਂ ਦੇ ਬਰਾਬਰ ਆ ਕੇ ਦੋਨਾਂ ਦੇ ਸਾਹਮਣੇ ਨਿਗ੍ਹਾ ਟਿਕਾ ਦਿਤੀ। ਅੱਗ ਦੇ ਲਾਂਬੂ ਖੱਬੇ ਸੱਜੇ ਤੇ ਸਾਹਮਣੇ ਅੰਬਰ ਨੂੰ ਛੂਹ ਰਹੇ ਸਨ।

"ਬੁਰਜ ਨੂੰ ਸਿੱਧੇ ਹੋਈਏ ਜਾਂ ਖਾਨੇਵਾਲ ਨੂੰ?" ਆਪਣੇ ਆਪ ਦੇ ਸਾਵੀਆਂ ਉਲਾਂਘਾਂ ਭਰੀ ਆਉਂਦੇ ਬਾਗੀ ਨੂੰ ਗੁਰਨਾਮ ਨੇ ਆਖਿਆ।

ਚੁੱਪ ਜਿਹੇ ਹਨੇਰੇ ਵਿਚ ਗੁਰਨਾਮ ਨੇ ਮੂੰਹੋਂ ਗੱਲ ਸੁਣ ਕੇ ਬਾਗੀ ਤਣ ਕੇ ਖਲੋ ਗਿਆ ਤੇ ਬੋਲਿਆ, "ਮੈਂ ਆਹਦਾ ਬੁਰਜ ਨੂੰ ਹੋਈਏ, ਚਾਰ ਤਾਂ ਕਰਮਾਂ ਪਿੰਡ ਐ" ਆਖ ਕੇ ਉਹ ਕਾਹਲੀ ਨਾਲ ਸੱਜੇ ਨੂੰ ਮੁੜ ਗਿਆ। ਤਿੰਨ ਕਰਮਾਂ ਮਸਾਂ ਉਹਨਾਂ ਪੁਟੀਆਂ ਹੋਣੀਆਂ ਨੇ, ਗੁਰਨਾਮ ਧੱੜਮ ਕਰਕੇ ਟੋਏ 'ਚ ਜਾ ਪਿਆ ਪਰ ਬਾਗੀ ਨੇ ਫੁਰਤੀ ਨਾਲ ਉਹਨੂੰ ਮੂਧੇ ਪਏ ਨੂੰ ਚੁੱਕ ਕੇ ਖੜਾ ਕਰ ਦਿਤਾ।

ਸਾਹਮਣੇ ਕਾਲੇ ਬਦਲਾਂ ਵਿਚੋਂ ਚੰਦਰਮਾਂ ਦੀ ਚਿੱਟੀ ਟੁਕੜੀ ਬਾਹਰ ਨੂੰ ਪਲਮਦੀ ਆ ਰਹੀ ਰਹੀ ਸੀ।

ਗੁਰਨਾਮ ਤੇ ਬਾਗੀ ਜਦੋਂ ਪਿੰਡ ਦੇ ਬਾਹਰਲੇ ਪਾਸੇ ਲਾਗੇ ਆ ਗਏ ਤਾਂ ਸਾਹਮਣੇ ਕੁਝ ਹਿਲਦਾ ਦੇਖ ਕੇ ਉਹ ਸਹਿਮ ਗਏ। ਗੁਰਨਾਮ ਨੇ ਬਾਗੀ ਨੂੰ ਬਾਹੋਂ ਫੜ ਝੰਜੋੜ ਕੇ ਸਾਹਮਣੇ ਦੇਖਣ ਨੂੰ ਕਿਹਾ ਤੇ ਉਹ ਦੋਨੋਂ ਜਣੇ ਗਿੱਠ ਗਿੱਠ ਪੁੰਗਰੀ ਕਣਕ ਦੇ ਖੇਤ ਚ' ਲੰਮੇ ਪੈ ਗਏ। ਤਦੋ ਖੱਬੇ ਹੱਥ ਪਰ੍ਹਾਂ ਕਰਕੇ ਸੜਦੇ ਮਕਾਨ ਵੱਲ ਕੁਝ ਡਿਗਣ ਦ ਖੜਾਕ ਸੁਣਾਈ ਦਿਤਾ ਤੇ ਅੱਗ ਵਿਚੋਂ ਉਡਦੇ ਫਲੂਰੇ ਅੰਬ ਵਲ ਉਡਣ ਲੱਗੇ। ਤਦੇ ਬਾਗੀ ਨੇ ਨੀਝ ਨਾਲ ਹਿਲ ਝੰਡੇ ਵਲ ਦੇਖਿਆ ਤੇ ਉਠ ਕੇ ਖੜੋ ਗਿਆ।

"ਖਾਨਗਾਹ ਤੇ ਝੰਡਾ ਹਿਲਦਾ ਸੀ ਤੂੰ ਮੈਨੂੰ ਵੀ ਡਰ ਡਰਾ ਕੇ ਰਖ ਤਾ" ਬਾਗੀ ਸਹਿਮਿਆ ਜਿਹਾ ਬੋਲਿਆ ਗੁਰਨਾਮ ਨੂੰ ਨਾਲ ਤੋਰ ਲਿਆ। ਉਹ ਅੱਗੇ ਨੂੰ ਵਧ ਇਕ ਮਕਾਨ ਦੀ ਕੰਧ ਨਾਲ ਲਗ ਕੇ ਖੜੇ ਗਏ—ਉਹ ਡ ਵੀ ਰਹੇ ਸਨ।

"ਮਖਾਂ ਬਾਗੀ" ਡਰਿਆ ਜਿਹਾ ਗੁਰਨਾਮ ਬੋਲਿਆ।

"ਹੂੰ!" ਬਾਗੀ ਨੇ ਹੁੰਗਾਰਾ ਭਰਿਆ।

"ਬੈਟਰੀ ਸਾਂਭ ਰਖੀ ਆ ਨਾ? ਗਾੜ੍ਹੀ ਤਾਂ ਭਾ ਨੇਰ੍ਹ ਈ ਬਾਹਲੈ' ਗੁਰਨਾਮ ਨੇ ਬਾਗੀ ਨੂੰ ਕਹਿ ਕੇ ਆਪ ਕੁੜਤੇ ਦੀ ਜੇਬ 'ਚ ਪਾਈ ਬੈਟਰੀ ਟੋਹੀ।

ਹੌਲੀ ਹੌਲੀ ਉਹ ਗੱਲਾਂ ਕਰਦੇ ਉਰਲੇ ਪਾਸੇ ਕੱਚੇ ਘਰਾਂ ਨੂੰ ਪਿੱਛੇ ਛਡਦੇ ਗਏ। ਹਨੇਰੇ ਵਿਚ ਆਸ ਪਾ ਕੁਝ ਦਿਸ ਨਹੀਂ ਸੀ ਰਿਹਾ। ਗੁਰਨਾਮ ਤੁਰਿਆ ਜਾਂਦ ਤ੍ਰਬਕ ਗਿਆ ਤੇ ਡਿਗਦਾ ਡਿਗਦਾ ਬਚਿਆ। ਉਹਨੇ ਕੁ ਕੇ ਜੇਬ ਚੋਂ ਬੈਟਰੀ ਕਢੀ ਤੇ ਥੱਲੇ ਰੌਸ਼ਨੀ ਕੀਤੀ—ਕਾਲ ਕਲੂਟਾ ਕੁੱਤਾ ਮਰਿਆ ਪਿਆ ਸੀ ਜਿਹਦੇ ਢਿੱਡ ਦੀਆਂ ਫਾੜੀਆਂ ਹੋਈਆਂ ਪਈਆਂ ਸਨ।

ਤਿੰਨ ਚਾਰ ਮਕਾਨ ਪੱਕੇ ਦੇਖ ਕੇ ਉਹ ਦੋਨੋਂ ਜ ਰੁਕ ਗਏ।

"ਦਵਾ ਦਵ ਹੱਥ ਮਾਰ ਲੈ, ਏਥੇ ਵੀ ਨਾ ਅੱ ਰਾਤ ਹੋ ਜਾਵੇ।" ਬਾਗੀ ਕਹਿੰਦਾ ਹੋਇਆ ਇਕ ਮਕਾ ਵਿਚ ਵੜ ਗਿਆ ਤੇ ਗੁਰਨਾਮ ਦੂਜੇ ਕਿਸੇ ਹੋਰ ਵਿਚ।

ਮਕਾਨ ਸੁੱਕੇ ਦ੍ਰਖਤਾਂ ਵਾਂਗ ਚੁਪ ਖੜੇ ਸਨ। ਗੁਰਨਾ ਬੈਟਰੀ ਦੀ ਰੌਸ਼ਨੀ ਹੌਲੀ ਹੌਲੀ ਕਰਦਾ ਅੱਗੇ ਦਲਾਨ ਵਿ ਲੰਘ ਗਿਆ। ਇਕ ਪਾਸੇ ਪਸ਼ੂਆਂ ਦੀ ਖੁਰਲੀ ਸੀ ਖੁਰਲੀ ਵਿਚ ਹੁੱਕਾ ਟੁੱਟਾ ਪਿਆ ਸੀ। ਇਕ ਪਾਸੇ ਚਾ ਪਈ ਸੀ। ਗੁਰਨਾਮ ਅੱਗੇ ਲੰਘ ਗਿਆ। ਬੂਹੇ ਵਿਚ ਪਾ ਪੁਰਾਂਣੇ ਤੇ ਨਵੇਂ ਕਪੜੇ ਖਿਲਰੇ ਪਏ ਸਨ। ਇਕ ਪਾਸੇ ਟੁੱ

ਹੋਈ ਪੇਟੀ ਪਈ ਸੀ, ਕੋਲ ਸੰਦੂਕ ਨਵਾਂ ਨਕੋਰ ਪਿਆ ਸੀ। ਨਾਲ ਹੀ ਕਣਕ ਖਿਲਰੀ ਪਈ ਸੀ। ਗੁਰਨਾਮ ਦਵਾ-ਦਵ ਇਧਰ ਉਧਰ ਹੱਥ ਮਾਰਨ ਲਗ ਪਿਆ। ਉਹਨੇ ਕਪੜਿਆਂ ਵਿਚੋਂ ਇਕ ਸੁਨੀਲ ਦੀ ਨਵੀਂ ਸਲਵਾਰ ਚੁੱਕ ਕੇ ਕੱਛੇ ਮਾਰ ਲਈ, ਕਪੜਿਆਂ ਵਿਚੋਂ ਨਿਕਲਿਆ ਪਿੱਤਲ ਦਾ ਗਲਾਸ ਸਾਂਭ ਲਿਆ। ਉਲਾਂਘ ਭਰ ਕੇ ਉਹ ਦੂਸਰੇ ਪਾਸੇ ਹੋਇਆ। ਪੱਠੇ ਕੁਤਰਨ ਵਾਲੀ ਮਸ਼ੀਨ ਕੋਲ ਪਿਆ ਚਰਖਾ ਚੁੱਕ ਕੇ ਦਰਾਂ ਕੋਲ ਰਖ ਲਿਆ।

ਬੈਟਰੀ ਦੀ ਰੋਸ਼ਨੀ ਨਿੱਕੇ ਜਿਹੇ ਵਿਹੜੇ ਅੰਦਰ ਖਿੰਡਰੀ ਪਈ ਸੀ। ਗੁਰਨਾਮ ਸਹਿਮਿਆ ਜਿਹਾ ਸਭ ਕੁਝ ਸਾਂਭਦਾ ਰਿਹਾ – ਬੰਦ ਪਈ ਪੇਟੀ ਕੋਲ ਜਾ ਕੇ ਉਹਨੇ ਇਧਰ ਉਧਰ ਦੇਖਿਆ ਤੇ ਫਿਰ ਉਪਰ ਅੰਬਰ ਵਲ। ਤਾਰੇ ਟਿਮ ਟਿਮਾ ਰਹੇ ਸਨ। ਪੇਟੀ ਦਾ ਢਕਣ ਉਹਨੇ ਹੌਲੀ ਹੌਲੀ ਉਪਰ ਨੂੰ ਚੁੱਕਿਆ। ਚੀਂਅ ਚੀਂਅ ਕਰਦੀ ਕਬਚਿਆਂ ਦੀ ਅਵਾਜ਼ ਨਿੱਕੇ ਜਿਹੇ ਵਿਹੜੇ ਵਿਚ ਸੁੰਨ ਪੈਦਾ ਕਰ ਗਈ। ਪੇਟੀ ਖਾਲੀ ਸੀ। ਤਦੇ ਸਾਹਮਣੇ ਨਿੱਕੇ ਜਿਹੇ ਢਾਰੇ ਵਿਚੋਂ ਕਿਸੇ ਦੇ ਕਰਾਹੁਣ ਦੀ ਅਵਾਜ਼ ਆਈ। ਪੈਰਾਂ ਤੋਂ ਸਿਰ ਤਕ ਗੁਰਨਾਮ ਸੁਆਹ ਹੀ ਹੋ ਗਿਆ। ਕੰਬਣੀ ਉਹਨੂੰ ਆ ਚੰਬੜੀ ਤੇ ਉਹਨੇ ਝਟ ਬੈਟਰੀ ਦਾ ਮੂੰਹ ਉਧਰ ਨੂੰ ਕਰ ਦਿਤਾ। ਅੰਦਰ ਤਾਂ ਕੋਈ ਵੀ ਨਹੀਂ ਸੀ ਪਰ ਅਵਾਜ਼ ਫਿਰ ਆਈ। ਜਿਵੇਂ ਕੋਈ ਮਰਦਾ ਜਾ ਰਿਹਾ ਰਿਹਾ ਹੋਵੇ। ਗੁਰਨਾਮ ਦਾ ਚਿੱਤ ਕੀਤਾ ਛਾਲ ਮਾਰ ਕੇ ਬੀਹੀ ਵਿਚ ਜਾ ਰਹੇ ਪਰ ਫਿਰ ਉਹਨੇ ਹੌਸਲਾ ਕਰਕੇ ਕਦਮ ਪੁਟਿਆ ਤੇ ਅਗੇ ਨੂੰ ਵਧਿਆ। ਬੈਟਰੀ ਦੀ ਰੋਸ਼ਨੀ ਅੰਦਰ ਮਾਰੀ। ਕੰਧ ਨਾਲ ਝੋਲੀ ਹੋਈ ਮੰਜੀ ਵਿਚ ਸੱਚ ਮੁਚ ਕੋਈ ਮਰਿਆਂ ਵਾਂਗ ਪਿਆ ਸੀ। ਡਰਦਾ ਡਰਦਾ ਗੁਰਨਾਮ ਹੋਰ ਅੱਗੇ ਹੋ ਗਿਆ। ਤਰ੍ਹੀ ਕੁ ਵਰ੍ਹੇ ਦੀ ਗੋਰੀ ਨਿਛੋਹ ਔਰਤ-ਅੱਖਾਂ ਅੰਦਰ ਨੂੰ ਧੱਸੀਆਂ ਹੋਈਆਂ, ਕਿਵੇਂ ਕਿਸੇ ਆਸ ਦੀ ਮਾਰੀ ਜੀਉ ਰਹੀ ਹੋਵੇ। ਉਹਨੇ ਉਪਰ ਨੂੰ ਦੇਖਿਆ ਤੇ ਅੱਖਾਂ ਝਮਕਦੀ ਹੋਈ ਅੱਖਾਂ ਮੀਟਣ ਲੱਗੀ।

ਗੁਰਨਾਮ ਦਾ ਸਾਹ ਵਿਚ ਸਾਹ ਆਇਆ। ਉਹ ਅੱਗੇ ਵਧ ਮੰਜੀ ਉਪਰ ਬੈਠ ਗਿਆ। ਔਰਤ ਨੇ ਪਾਣੀ ਮੰਗਿਆ। ਘੜਾ ਗੜਦੇ ਨਾਲ ਭਰਿਆ ਸਾਹਮਣੇ ਪਿਆ ਸੀ। ਮੰਜੀ ਦੇ ਦੂਸਰੇ ਪਾਵੇ ਨਾਲ ਪਿੱਤਲ ਦਾ ਗਿਲਾਸ ਪਿਆ ਸੀ। ਉਹਨੇ ਉਠ ਕੇ ਪਾਣੀ ਗਿਲਾਸ ਵਿਚ ਪਾਇਆ—ਬਰਫ ਵਾਂਗ ਪਾਣੀ ਠੰਡਾ ਸੀ ਤੇ ਵਿਚੋਂ ਹਮਕ ਆ ਰਿਹਾ ਸੀ। ਔਰਤ ਦੇ ਸਿਰ ਨੂੰ ਓਪਰ ਚੁੱਕ ਕੇ ਗੁਰਨਾਮ ਨੇ ਉਹਨੂੰ ਪਾਣੀ ਪਿਆਇਆ ਤੇ ਫਿਰ ਉਵੇਂ ਲੰਮੀ ਪਾ ਦਿਤਾ। ਅਚਾਨਕ ਉਹਨੂੰ ਆਪਣੇ ਕੰਮ ਦਾ ਖਿਆਲ ਆਇਆ ਤੇ ਉਹ ਬਾਹਰ ਨਿਕਲ ਗਿਆ।

ਬਾਹਰ ਆ ਕੇ ਗੁਰਨਾਮ ਡਰਿਆਂ ਵਾਂਗ ਕਈ ਕੁਝ ਸਾਂਭਦਾ ਰਿਹਾ ਤੇ ਫਿਰ ਸਮਾਨ ਸਾਂਭ ਕੇ ਉਹ ਦੂਸਰੇ ਘਰ ਜਾ ਵੜਿਆ। ਉਥੇ ਹੀ ਬਾਗੀ ਟੋਹਾ ਟੋਹੀ ਕਰ ਰਿਹਾ ਸੀ। ਦਰਾਂ ਅੰਦਰ ਪੈਰ ਰਖਦਾ ਗੁਰਨਾਮ ਬਾਗੀ ਨੂੰ ਦੇਖ ਕੇ ਪਹਿਲਾਂ ਤਾਂ ਗਸ਼ ਖਾਕੇ ਡਿਗਣ ਹੀ ਲੱਗਾ ਸੀ ਪਰ ਬਾਗੀ ਦੇ ਬੋਲਣ ਤੇ ਉਹ ਸੰਭਲ ਕੇ ਖੜੋ ਗਿਆ, ਦਿਲ ਉਹਦਾ ਓੜਕਦਾ ਕੰਬੀ ਜਾ ਰਿਹਾ ਸੀ। ਗੁਰਨਾਮ ਨੇ ਦੂਸਰੇ ਅੰਦਰ ਪਈ ਔਰਤ ਬਾਰੇ ਬਾਗੀ ਨਾਲ ਗੱਲ ਕੀਤੀ ਤੇ ਚੁਪ ਖੜੇ ਉਹ ਕਿੰਨਾ ਚਿਰ ਹਨੇਰੇ ਵਿਚ ਘੂਰਦੇ ਰਹੇ।

"ਕਿੰਨੀ ਕੁ ਉਮਰ ਦੀ ਹਉ?" ਬਾਗੀ ਨੇ ਹਨੇਰੇ ਵਿਚ ਗੁਰਨਾਮ ਵਲ ਦੇਖਦਿਆ ਆਖਿਆ।

"ਬਸ, ਇਹੀ ਕੋਈ ਤੀਹਾਂ ਪੈਂਤੀਆਂ ਦੀ, ਊਂ ਸੋਹਣੀ ਆ"

"ਅਛਾ।" ਬਾਗੀ ਕਾਹਲੀ ਨਾਲ ਬੋਲਿਆ।" ਚਲ ਚਲ ਛਡ ਪਰ੍ਹੇ ਕੀ ਫਾਹਾ ਗਲ ਪਾਈ ਫਿਰਨੈ, ਚਲ ਤੂੰ ਤੁਰ—ਰਾਤ ਡੂੰਘੀ ਬੀਤ ਗਈ ਐ .."

ਬਾਗੀ ਦੀ ਗੱਲ ਸੁਣ ਕੇ ਗੁਰਨਾਮ ਝਟ ਤੁਰ ਪਿਆ, ਦੂਸਰੇ ਵਾਲੇ ਮਕਾਨ ਚੋਂ ਸਮਾਨ ਦੀ ਗੰਢ ਚੁੱਕੀ ਬਾਹਰ ਆ ਗਿਆ।

"ਹਨੇਰਾ ਬਾਹਲਾ ਐ ਕੋਈ ਗੱਲ ਕਰੀ ਚਲ... ਗੱਲੀਂ ਬਾਤੀਂ ਵਾਟ ਨਿਬੜੇ।" ਗੁਰਨਾਮ ਕਹਿੰਦਾ ਹੋਇਆ ਬਾਗੀ ਦੇ ਮਗਰ ਤੁਰ ਪਿਆ।

"ਸੁਣਿਐਂ ਹੁਣ ਬਲੈਕ ਆਊਟ ਵੀ ਚੱਕੀ ਜਾਊ, ਬਸ ਇਕ ਦੋ ਦਿਨ ਹੋਰ ਨੇ। ਨਾਲੇ ਹੁਣ ਤਾਂ ਕੱਲੇ ਕੱਲੇ

ਪਿੰਡ 'ਚ ਫੌਜ ਬਹਿ ਗਈ ਆ'' ਬਾਗੀ ਜਿਵੇਂ ਉਦਾਸ ਜਿਹਾ ਮੂੰਹ ਬਣਾ ਕੇ ਬੋਲਿਆ ਹੋਵੇ ।

''ਤੈਨੂੰ ਕਿਹੜਾ ਕਹਿੰਦੈ — ਬਲੈਕ ਆਊਟ ਤਾਂ ਰਹੂ ਅਜੇ''

''ਹਾਂ ਰਹੂ ਇਥੇ...ਬਸ ਖਤਮ ਈ ਸਮਝ ।''

''ਅਛਾ, ਫੇਰ ਤਾਂ ਕੁਸ ਨੀ ਯਾਰ...ਚਾਰ ਦਿਨ ਹੋਰ ਲੜਾਈ ਲੱਗੀ ਰਹਿੰਦੀ ਤਾਂ ਕੁਝ ਬਣ ਜਾਂਦਾ ।'' ਗੁਰਨਾਮ ਗੱਲਾਂ ਕਰਦਾ ਗੁੰਮ ਸੁੰਮ ਜਿਹਾ ਹੋ ਗਿਆ ।

ਗੱਲਾਂ ਕਰਦੇ ਉਹ ਪਿੰਡ ਵਿਚ ਬੀਹੀ ਭੁੱਲ ਗਏ ਤੇ ਦੂਸਰੇ ਪਾਸੇ ਟੋਭੇ ਵਲ ਆ ਨਿਕਲੇ ।

''ਨਾ ਤੂੰ ਕੁਸ ਕਿਹਾ ਸੀ ਉਹਨੂੰ...ਉਂ ਤਕੜੀ ਸੀ ?'' ਗੱਲ ਦਾ ਰੁੱਖ ਬਦਲਦਿਆਂ ਬਾਗੀ ਰੁਕ ਕੇ ਬੋਲਿਆ ।

''ਕਹਿਣਾ ਕੀ ਸੀ ਉਹ ਤਾਂ ਬਮਾਰ ਜੀ ਸੀ,ਮਰੀ ਪਈ ਸਮਝ ਤੂੰ...ਹਾਂ ਕੁਸ ਸੇਵਾ ਹੋ ਜਾਏ ਤਾਂ ਭਾਵੇਂ'

'' ਲੈ ਨਾ ਆਈਏ ਫਿਰ...ਚਲ ਆ ਦੇਖੀਏ ਤਾਂ ਸਹੀ । '' ਬਾਗੀ ਦੇ ਦਿਲ ਵਿਚ ਉਤਰਾਅ ਚੜ੍ਹਾ ਵਧ ਗਏ ।

ਮੁੱਢਾਂ ਵਾਗ ਖੜੇ ਉਹ ਕਿੰਨਾਂ ਚਿਰ ਸੋਚਦੇ ਰਹੇ ਤੇ ਫਿਰ ਇਕ ਦਮ ਬਾਗੀ ਸਿਰ ਤੇ ਰੱਖੀ ਗੰਢ ਨੂੰ ਹੇਠਾਂ ਰੱਖ ਕੇ ਪਿਛੇ ਨੂੰ ਪਰਤ ਗਿਆ ।

ਅੰਦਰ ਵੜਦਿਆਂ ਦੋਨਾਂ ਨੇ ਬੈਟਰੀਆਂ ਜਲਾਈਆਂ ਬਾਗੀ ਦਾ ਹੁਣ ਦਿਲ ਧੜਕਣ ਲਗ ਪਿਆ ਸੀ ਤੇ ਉਹਦੇ ਬੁਲ ਜਿਵੇਂ ਸੁਕਦੇ ਰਹੇ ਜਾ ਸਨ । ਔਰਤ ਉਵੇਂ 'ਹਾਏ ਹਾਏ ਦੀ ਆਵਾਜ਼ ਵਿਚ ਹੂੰਘ ਰਹੀ ਸੀ । ਗੁਰਨਾਮ ਦਰਾਂ ਵਿਚ ਖੜ ਕੰਧ ਉਪਰ ਤੇ ਕਦੇ ਔਰਤ ਦੇ ਮੰਜੇ ਦੇ ਆਸ ਪਾਸ ਰੋਸ਼ਨੀ ਸੁੱਟਣ ਲੱਗ ਪਿਆ ।

ਬਾਗੀ ਨੇ ਮੰਜੇ ਤੇ ਪਈ ਔਰਤ ਨੂੰ ਮੋਹ ਨਾਲ ਦੇਖਿਆ ਕਿਨਾ ਹੀ ਚਿਰ ਉਹਦੇ ਗੋਰੇ ਮੂੰਹ ਵਲ ਦੇਖਦਾ ਰਿਹਾ । ਮੂੰ ਤੋਂ ਹੇਠਾਂ ਉਹਦਾ ਪਿੰਡਾ ਤਪ ਰਿਹਾ ਸੀ ।

'' ਲੈ ਚਲੀਏ ਨਾਲ, ਲੁਟ ਦੇ ਮਾਲ 'ਚ ਮਾੜੀ ਆ ਸੋਨੇ ਵਰਗੀ ਐ...' ਕਹਿ ਕੇ ਬਾਗੀ ਔਰਤ ਦਾ ਤਪਦਾ ਮੂੰ ਚੱਟ ਗਿਆ ਤੇ ਫਿਰ ਪਿੱਛੇ ਨੂੰ ਬੁੜਦਾ ਹੋਇਆ ਉਹ ਔਰ ਨੂੰ ਚੁਕਣ ਲਗ ਪਿਆ ।

ਕਲਾਵਾ ਭਰ ਕੇ ਉਸ ਨੇ ਉਪਰ ਚੁਕ ਲਿਆ । ਇਕ ਦਮ ਸਾਰੇ ਅੰਦਰ ਸੜ੍ਹਾਂਦ ਜਹੀ ਫੈਲ ਗਈ ਤੇ ਬਾਗੀ ਦੇ ਕਹਿਣ ਤੇ ਗੁਰਨਾਮ ਨੇ ਔਰਤ ਦੀਆਂ ਲੱਤਾਂ ਉਪਰ ਰੋਸ਼ਨੀ ਸੁੱਟੀ ਗੰਦ ਨਾਲ ਔਰਤ ਦੀ ਸਲਵਾਰ ਭਰੀ ਪਈ ਸੀ । ਘਿਰਣਾ ਨਾਲ ਬਾਗੀ ਨੇ ਔਰਤ ਨੂੰ ਮੁੜ ਮੰਜੇ ਉਪਰ ਸੁਟ ਦਿਤਾ ਜਿਵੇਂ ਕੋਈ ਚੀਜ਼ ਵਗਾਹ ਮਾਰੀ ਦੀ ਹੈ ਤੇ ਔਰਤ ਦੀ ਚੀਕ ਹਨੇਰੇ ਨੂੰ ਹੋਰ ਡਰਾਉਣਾ ਕਰ ਗਈ ।

'' ਮਾਰ ਗੋਲੀ...ਛਡ ਪਰੇ...ਇਹ ਸਾਲੀ ਮਰ ਜੂ ਕੱਲ੍ਹ ਪਰਸੋਂ ਤਾਈਂ ਨਿਰਾ ਗੰਦ ।''ਕਹਿੰਦਾ ਹੋਈਆਂ ਬਾਗੀ ਬਾਹਰ ਨੂੰ ਤੁਰ ਪਿਆ

ਅਜੇ ਉਹ ਦਸ ਕੁ ਕਦਮ ਉਰੇ ਆਏ ਸਨ ਬਾਗੀ ਫਿਰ ਅੜ੍ਹ ਗਿਆ । ''ਉਹਨੇ ਹੱਥਾ ਵਲ ਤਾਂ ਵੇਖਿਆ ਨੀ... ਕੋਈ ਟੂੰਬ ਛੱਲਾ ਹਊ...ਚਲ ਚਰਾ ਆ ਚੱਲੀਏ...।''

' ਓਏ ਛਡ ਪਰੇ ਹੈਨੀ ਕੁਸ ਵੀ । ਮੈਂ ਦੇਖਿਆ ਸੀ ।'' ਗੁਰਨਾਮ ਕਹਿੰਦਾ ਹੋਇਆ ਬਾਗੀ ਦੇ ਅੱਗੇ ਤੁਰ ਪਿਆ ਤੇ ਉਹ ਚੁਪ ਕੀਤੇ ਪਿੰਡੋਂ ਬਾਹਰ ਆ ਕੇ ਗੰਢਾ ਚੁੱਕ ਕਾਹਲੀ ਕਾਹਲੀ ਤੁਰ ਪਏ ।

ਪ੍ਰੇਮ ਗੋਰਖੀ —
੩੧੪੭—੪੭D
ਚੰਡੀਗੜ੍ਹ ।

# ਚਿਨਾਬ

—ਜਸਵੰਤ ਸਿੰਘ ਵਿਰਦੀ

ਸੁਰਿੰਦਰ ਕੌਰ ਦੀ ਅਵਾਜ਼ ਵਿਚ ਪੰਜਾਬ ਦੀ ਮੁਟਿਆਰ ਨੇ ਕਿਹਾ ਸੀ

ਨੀ ਮੈਂ ਇਕੋ ਘੁਟ ਕਰਲਾਂ ਝਨਾਂ ਨੂੰ,
ਕਿ ਜਿਨ੍ਹੇ ਦਿਤਾ ਡੋਬ ਸੋਹਣੀ ਨੂੰ।

ਪਰ ਹਕੀਕਤ ਇਹ ਹੈ ਕਿ ਨਾ ਤੇ ਕੋਈ ਮੁਟਿਆਰ ਚਿਨਾਬ ਨੂੰ ਇਕੋ ਘੁਟ 'ਚ ਪੀ ਸਕੀ ਅਤੇ ਨਾ ਹੀ ਚਿਨਾਬ ਸੋਹਣੀਆਂ ਨੂੰ ਡੋਬ ਸਕਿਆ।

ਝਨਾਂ ਦਰਿਆ ਵਿਚ ਮੈਂ ਜ਼ਿੰਨੀ ਜਵਾਨੀ ਤੇ ਰਵਾਨੀ ਤਕੀ ਹੈ ਹੋਰ ਕਿਸੇ ਬੰਦੇ ਵਿਚ ਨਹੀਂ। ਝਨਾ ਰਾਹ ਦੇ ਰੋੜੇ ਭੰਨ ਤੋੜਕੇ, ਰਵਾਨੀ 'ਚ ਰੋਕ ਪਾਉਣ ਵਾਲਿਆਂ ਦੇ ਕਦਮਾਂ ਨੂੰ ਧਰਤੀ ਨਾਲੋਂ ਉਖੇੜਕੇ, ਬੜੀ ਕਾਹਲੀ ਨਾਲ ਹੀਰ ਤੇ ਰਾਂਝੇ ਦੇ ਦੇਸ ਪੰਜਾਬ ਵਲ-ਵਧਦਾ ਹੈ ਜਿਵੇਂ ਕਿ ਪੰਜਾਬ ਉਸੇ ਦੀ ਹੀ ਜਿੰਦ ਜਾਨ ਹੋਵੇ। ਕੀ ਉਹ ਪੰਜਾਬ ਦੀ ਧਰਤੀ ਤੇ ਚਲੇ ਬਗੈਰ ਨਹੀਂ ਸੀ ਜੀਉ ਸਕਦਾ?...ਸਦੀਆਂ ਤੋਂ ਲੈ ਕੇ ਹੁਣ ਤਕ ਉਹ ਆਸ਼ਿਕਾਂ ਨੂੰ ਹੀ ਕਿਉਂ ਲਲਕਾਰਦਾ ਆ ਰਿਹਾ ਹੈ?

ਫਜ਼ਲਸ਼ਾਹ ਨੇ ਲਿਖਿਆ ਸੀ
ਇਸ਼ਕ ਝਨਾਉਂ ਮਿਲ ਦਾ
ਜੇ ਕੋਈ ਮੁੱਲ ਲਵੇ।

ਕੀ ਇਸ਼ਕ ਮੁੱਲ ਵਿਕਦਾ ਹੈ?

ਬਚਪਨ ਤੋਂ ਲੈ ਕੇ ਚੜ੍ਹਦੀ ਜਵਾਨੀ ਦੇ ਹੋਣੀਆਂ ਭਰੇ ਵਰ੍ਹਿਆਂ ਤਕ ਮੈਂ ਦੇਸ਼ ਦੇ ਜਿਨੰ ਦਰਿਆਵਾਂ ਦੇ ਕੰਢਿਆਂ ਤੇ ਰਹਿਕੇ ਮੌਜਾਂ ਮਾਣੀਆਂ ਨੇ' ਉਨ੍ਹਾਂ ਵਿਚੋਂ ਚਿਨਾਬ ਮੈਨੂੰ ਸਭ ਤੋਂ ਵਧ ਚੁਨੌਤੀਆਂ ਭਰਿਆ ਦਰਿਆ ਪ੍ਰਤੀਤ ਹੋਇਆ ਹੈ, ਜੋ ਕਿ ਹਰ ਵੇਲੇ ਬਿਫਰਿਆ ਹੋਇਆ, ਸੂਕ ਰਿਹਾ ਅਤੇ ਹੱਦਾਂ—ਬੰਨੇ ਭੰਨ ਤੋੜਕੇ ਵਗਾਹ ਸੁਟਣ ਵਾਲਾ ਦਰਿਆ ਹੈ। ਪਰ ਫੇਰ ਵੀ ਮੈਂ ਕਦੀ ਇਸ ਨੂੰ ਆਪਣੀ ਮਰਿਯਾਦਾ ਤੋੜਕੇ ਆਵਾਰਾ ਹੁੰਦਿਆਂ ਨਹੀਂ ਤਕਿਆ। ਇਸੇ ਵਿਚ ਹੀ ਇਸ ਦੀ ਮਹਾਨਤਾ ਹੈ। ਕਹਿੰਦੇ ਨੇ ਕਿ ਮਨੁਖ ਤਾਂ ਆਪਣੀ ਮਰਿਆਦਾ ਛੱਡ ਜਾਂਦੇ ਨੇ ਪਰ ਸਾਡੇ ਦਰਿਆ ਨਹੀਂ। ਇਹ ਸ਼ਾਇਦ ਇਹਨਾਂ ਦੇ ਸਦੀਆਂ ਦੇ ਤਪਤੇਜ ਕਰਕੇ ਹੀ ਹੈ। ਸ਼ਾਸਤਰਾਂ ਵਿਚ ਵਿਚ ਵੀ ਆਉਂਦਾ ਹੈ ਕਿ ਜਿਨ੍ਹਾਂ ਲੋਕਾਂ ਨੇ ਸਦੀਆਂ ਤਕ ਧਰਤੀ ਤੇ ਰਹਿਕੇ ਲੋਕਾਂ ਦੀ ਸੇਵਾ ਕੀਤੀ ਸੀ, ਉਹੋ ਹੀ ਰੱਬੀ ਵਰਦਾਨ ਨਾਲ ਦਰਿਆ ਬਣ ਗਏ ਸਨ।



ਤੰਦੀ ਦੇ ਸਥਾਨ ਉਤੇ ਚੰਦ੍ਰਭਾਗਾ ਸੰਗਮ

ਮੈਂ ਜਿਨ੍ਹਾਂ ਦਿਨਾਂ ਵਿਚ ਆਪਣੇ ਪਿਤਾ ਜੀ ਨਾਲ ਝਨਾਂ ਦਰਿਆ ਦੇ ਕੰਢਿਆਂ ਤੇ ਰਹਿੰਦਾ ਸਾਂ, ਉਦੋਂ ਮੈਨੂੰ ਇਸ ਦੀ ਮਹਾਨਤਾ ਦਾ ਅਹਿਸਾਸ ਨਹੀਂ ਸੀ। ਉਹ ਸੁਪਨਿਆਂ ਭਰੀ ਚੜ੍ਹਦੀ ਜਵਾਨੀ ਦੇ ਦਿਨ ਸਨ ਤੇ ਸਾਹਿਤ ਪੜ੍ਹਨ ਵਲ ਕੋਈ ਰੁਚੀ ਨਹੀਂ ਸੀ। ਉਂਜ ਮੇਰੇ ਨੇੜੇ ਤੇੜੇ ਹੀ ਲੋਕ ਅਕਸਰ ਗਲਾਂ ਕਰਿਆ ਕਰਦੇ ਸਨ।

'ਤਾਂ ਇਹ ਹੈ ਉਹ ਝਨਾਂ ਦਰਿਆ।'

'ਹਾਂ, ਇਹੋ ਹੀ ...ਇਹਨੇ ਸੋਹਣੀ ਨੂੰ ਡੋਬਿਆ ਤੇ ਹੀਰ ਨੂੰ ਤਾਰਿਆ।'

'ਵਾਹਵਾ।'

'ਜੇਕਰ ਅਸੀਂ ਵੀ ਤਰ ਜਾਵੀਏ।'

'ਜ਼ਰੂਰ ਤਰਾਂਗੇ।'

'ਫੇਰ ਸੋਹਣੀ...?'

'ਕੱਚੇ ਘੜੇ ਤੇ ਅਜ ਤਕ ਕੌਣ ਤ'ਰਿਆ ਹੈ ?'

'ਆਸ਼ਿਕ ਤਰ ਜਾਂਦੇ ਨੇ...'

'ਕੀ...ਈ...? '

'ਹਾਂ ,ਉਹ ਡੁਬਕੇ ਵੀ ਤਰ ਜਾਂਦੇ ਨੇ !'

'ਵਾਹਵਾ । '

ਲਾਹੌਰ ਤੋਂ ਝੰਗ— ਸਰਗੋਧੇ ਵਲ ਜਾਣ ਵਾਲੀ ਰੇਲਵੇ ਲਾਈਨ ਉਪਰ ਚੰਦ ਸਟੇਸ਼ਨ ਤੋਂ ਕੁਝ ਕੁ ਮੀਲ ਅਗੇ ਵਧਕੇ ਆਉਂਦਾਂ ਸੀ ਝਨਾਂ ਦਰਿਆ, ਅਤੇ ਉਨ੍ਹਾਂ ਦਿਨਾਂ ਵਿਚ ਉਸ ਉਪਰ ਪੁਲ ਦੀ ਪੁਨਰ ਉਸਾਰੀ ਹੋ ਰਹੀ ਸੀ । ਪੁਲ ਤੇ ਕੰਮ ਕਰਨ ਵਾਲੇ ਲੋਕਾਂ ਵਿਚੋਂ ਬਹੁਤੇ ਸਾਡੇ ਪਿੰਡਾਂ ਵਲ ਦੇ, ਦੁਆਬੇ ਦੇ ਲੋਕ ਸਨ ਅਤੇ ਹੋਰ ਬਹੁਤ ਸਾਰੇ ਝੰਗ ਸਿਆਲਾਂ ਦੇ ਗਭਰੂ । ਤੰਬਿਆਂ ਤੇ ਤਵੀਤੜੀਆਂ ਵਾਲੇ, ਮੱਥੇ ਤੇ ਚੰਨ ਖੁਣਵਾਕੇ ਅਤੇ ਡੌਲ੍ਹਿਆਂ ਤੇ ਕਿਸੇ ਸੋਹਣੀ ਜਾਂ ਹੀਰ ਦੀ ਤਸਵੀਰ ਖੁਣਵਾਕੇ, ਕੰਮ ਕਰਨ ਵਲੋਂ ਨਿਦਕੀ ਲੋਕ । ਉਨਾਂ ਦੀਆਂ ਲੰਮੀਆਂ ਝੰਨੀਆਂ ਜ਼ਨਾਨੀਆਂ ਵੀ ਲਹਿੰਗੇ ਲਾਉਂ-ਦੀਆਂ ਤੇ ਲੰਮੇ ਲੰਮੇ ਕੁੜਤੇ ਪਾਉਂਦੀਆਂ ਸਨ । ਉਹ ਬਹੁਤਾ ਇਲਾਕਾ ਜੰਗਲ ਹੀ ਸੀ ।

ਮੇਰੇ ਚਾਚਾ ਜੀ ਕਹਿੰਦੇ :'ਹੀਰ ਤਾਂ ਬੜੀ ਸੋਹਣੀ ਸੀ...ਪਰ ਤੁਸੀਂ ਤਾਂ...?'

'ਸਾਰਾ ਹੁਸਨ ਹੀਰ ਹੀ ਲੈ ਗਈ...ਸਾਡੇ ਲਈ ਕੁਝ ਨਹੀਂ ਬਚਿਆ ।' ਉਹ ਆਪਣੀ ਭਾਸ਼ਾ ਵਿਚ ਜਿਹੜੀ ਗੱਲ ਕਹਿੰਦੀਆਂ ਉਸ ਦਾ ਕੁਝ ਇਸ ਤਰ੍ਹਾਂ ਦਾ ਹੀ ਜਵਾਬ ਬਣਦਾ ਸੀ । ਜੇਕਰ ਉਹ ਕੁਝ ਵੀ ਨਾ ਕਹਿੰਦੀਆਂ ਤਦ ਵੀ ਉਨ੍ਹਾਂ ਦੇ ਚਿਹਰਿਆਂ ਦੇ ਪ੍ਰਭਾਵ ਤੋਂ ਹੀ ਪਤਾ ਲਗ ਜਾਂਦਾ ਸੀ ਕਿ ਹੀਰ ਦੀਆਂ ਭੈਣਾਂ ਤੇ ਝਨਾ ਦੀਆਂ ਧੀਆਂ ਹਨ ।

ਹੀਰ ਬਾਰੇ ਲਿਖਦਿਆਂ ਹੋਇਆਂ ਨੰਦ ਨਾਲ ਨੂਰਪੁਰੀ ਨੇ ਕਿਹਾ ਸੀ —'ਜਿਹਦੀ ਸੇਜ ਝਨਾਂ ਦੀ ਹਿੱਕ ਤੇ ਸੀ !'

ਝੰਗ ਸਿਆਲਾਂ ਦੇ ਗਭਰੂ ਲੋਕ ਬੜੇ ਮਾਣ ਨਾਲ ਕਹਿੰਦੇ ਨੇ ਕਿ ਹੀਰ ਤੇ ਰਾਂਝੇ ਦੀਆਂ ਰੂਹਾਂ ਹਾਲੇ ਵੀ ਝਨਾਂ ਉਪਰ ਗੇੜੇ ਲਾਉਂਦੀਆਂ ਨੇ !

ਉਨ੍ਹਾਂ ਲੋਕਾਂ ਦੇ ਦਿਲਾਂ ਵਿਚ ਝਨਾਂ ਦਰਿਆ ਲਈ ਬੜਾ ਸਤਿਕਾਰ ਸੀ । ਉਹਨੂੰ ਵੇਖਣ ਦਾ ਚਾਅ ਵੀ ਸੀ ਕਈ ਲੋਕ ਤਾਂ ਇਹ ਵੀ ਕਹਿੰਦੇ ਸਨ ।

ਨਹੀਂ ਰੀਸਾਂ ਝਨਾਂ ਦੀਆਂ
ਭਾਵੇਂ ਸੁੱਕਾ ਹੀ ਵਗੇ ।

ਪਰ ਝਨਾਂ ਸੁੱਕਾ ਨਹੀਂ ਸੀ ਵਗਦਾਂ । ਉਸ ਦਾ ਸਾਵਲਾ ਪਾਣੀ ਹਰ ਵੇਲੇ ਇਸ ਤਰ੍ਹਾਂ ਦਾ ਭਰਮ ਪੈਦਾ ਕਰਦਾ ਸੀ, ਜਿਵੇਂ ਕਿ ਹੁਣੇ ਹੀ ਕਿਨਾਰਿਆਂ ਤੋਂ ਉਪਰ ਉਛਲ ਕੇ ਭੋਂਇ ਤੇ ਫੈਲ ਜਾਵੇਗਾ । ਉਦੋਂ, ਮੈਂ ਪੂਰੇ ਦੋ ਵਰ੍ਹਿਆਂ ਤਕ ਝਨਾਂ ਦੇ ਕਿਨਾਰੇ ਤੇ ਰਿਹਾ ਸਾਂ ਅਤੇ ਹਰ ਮੌਸਮ ਵਿਚ ਉਸਨੂੰ ਵੇਖਿਆ ਸੀ, ਉਹਦੇ ਜਲਵੇ ਨੂੰ ਮਾਣਿਆਂ ਸੀ ਪਰ ਮੈਨੂੰ ਹਾਲੇ ਤਕ ਵੀ ਇਸ ਗੱਲ ਦਾ ਹੇਰਵਾ ਹੈ ਕਿ ਮੈਂ ਕਦੀ ਵੀ ਝਨਾਂ ਦੇ ਪਾਣੀਆਂ ਨੂੰ ਰੁਕ – ਰੁਕਕੇ, ਮੱਠੀ ਚਾਲੇ ਅਤੇ ਜਾਂ ਸੁਸਤੀ ਨਾਲ ਵਗਦਿਆਂ ਨਹੀਂ ਸੀ ਤੱਕਿਆ । ਹਰ ਵੇਲੇ ਉਸ ਵਿਚ ਇਕ ਕਾਹਲਾਪਨ, ਇਕ ਕਿਸਮ ਦੀ ਤਲਖ਼ੀ, ਅਤੇ ਜਾਂ ਇਕ ਤਰ੍ਹਾਂ ਦਾ ਰੋਹ ਭਰਿਆ ਨਾਦ ਗੂੰਜਦਾ ਰਹਿੰਦਾ ਸੀ । ਬਹੁਤੇ ਲੋਕ ਤਾਂ ਉਸ ਦੇ ਕਿਨਾਰੇ ਕੋਲ ਵੀ ਨਹੀਂ ਸਨ ਪੁਜਦੇ ਮਤੇ ਕਿਤੇ ਉਹ ਆਪਣੀ ਭਰਪੂਰ ਹਿੱਕ ਨਾਲ ਹੀ ਨਾ ਲਾ ਲਵੇ । ਕੁਝ ਹੋਰ ਲੋਕ ਉਸ ਕੋਲ ਦੀ ਲੰਘਣ ਲਗੇ ਸਲਾਮ ਕਰਕੇ ਜਾਂਦੇ ਸਨ ।

'ਇਹ ਆਸ਼ਿਕਾਂ ਦਾ ਦਰਿਆ ਹੈ ..ਸਦਾ ਸੁਹਾਗਣ ਹੀਰ ਦੇ ਮਹਿਬੂਬ ਰਾਂਝੇ ਦਾ ਮਹਿਬੂਬ ਦਰਿਆ ।

ਸਾਡਾ ਮਹਾਨ ਕਵੀ ਮੋਹਨ ਸਿੰਘ ਇਸੇ ਕਰਕੇ ਹੀ ਇਹ ਤਮੰਨਾ ਕਰਦਾ ਸੀ ਕਿ ਉਹਦੇ ਫੁਲ ਝਨਾਂ ਵਿਚ ਪਾਏ ਜਾਣ ।

ਕਈ ਵਾਰ ਜੀਆ ਕਰਦਾ ਹੈ, ਝਨਾਂ ਦੀ ਹਿੱਕ ਨਾਲ ਲਗਕੇ ਵੇਖਾਂ, ਉਸ ਵਿਚ ਕਿਹੀ ਠੰਡਕ ਹੈ ਪਰ ਫੇਰ ਸੋਚਦਾ ਹਾਂ ।

ਇਕ ਆਗ ਕਾ ਦਰਿਆ ਹੈ
ਔਰ ਡੂਬ ਕੇ ਜਾਨਾ ਹੈ ।
ਮੇਰੇ 'ਚ ਇਹ ਹਿੰਮਤ ਕਿਥੇ ?

ਕਸ਼ਮੀਰ ਨੂੰ ਜਾਂਦੀਆਂ ਪਹਾੜੀਆਂ ਦੇ ਉਪਰ ਰਾਮਬਨ ਕੋਲ ਤੇ ਅਖਨੂਰ ਕੋਲ ਝਨਾਂ ਦਰਿਆ ਦਾ ਜਿਹੜਾ ਲਾਵੇ ਵਰਗਾ ਵਿਸਫੋਟਕ ਨਜ਼ਾਰਾ ਮੇਰੇ ਮਿਤਰ ਸ਼ੀਤਲ ਕੁਮਾਰ ਭਨੋਟ ਨੇ ਤਕਿਆ ਸੀ, ਕੀ ਉਸਨੂੰ ਹਰੇਕ ਦਿਲ ਦੀ ਧੜਕਣ ਮਹਿਸੂਸ ਕਰ ਸਕਦੀ ਹੈ ? ਕਿਸ਼ਤਵਾੜ ਵੀ ਉਹਦੇ ਜਲਵੇ ਨਾਲ ਹੀ ਰੋਸ਼ਨ ਹੈ ।

ਝਨਾਂ ਦਰਿਆਂ ਨੂੰ ਗਹੁ ਨਾਲ ਵੇਖਕੇ ਮਹਿਸੂਸ ਹੁੰਦਾ ਹੈ ਕਿ ਉਸ ਵਿਚ ਅੰਤਾਂ ਦੇ ਭੰਵਰ ਪੈਂਦੇ ਨੇ । ਉਨ੍ਹਾਂ ਭੰਵਰਾਂ ਵਿਚ ਜਿਹੜਾ ਵੀ ਘਿਰ ਜਾਂਦਾ ਹੈ, ਉਹ ਜਾਉਂਦਾ ਨਹੀਂ

ਰਹਿੰਦਾ । ਇਸ ਦੇ ਭੰਵਰਾਂ ਦੀ ਵੀ ਇਸ਼ਕ ਵਾਲੀ ਹੀ ਖਾਸੀਅਤ ਹੈ।

ਨਿਹੁੰ ਨਾ ਲਾਵੀਂ ਦਿਲਾ
ਇਸ਼ਕੇ ਦੇ ਪੇਚ ਬੁਰੇ।

ਪਰ ਫੇਰ ਵੀ ਆਸ਼ਿਕ ਝਨਾਂ ਵਲ ਖਿਚੇ ਵਧੇ ਜਾਂਦੇ ਸਨ, ਘਰ ਬਾਰ ਨੂੰ ਉਜਾੜ ਕੇ – ਦਿਲ ਦੀ ਦੁਨੀਆ ਆਬਾਦ ਕਰਨ ਲਈ। ਤੇ ਰਾਂਝੇ ਦੀਆਂ ਅੱਖਾਂ ਵਿਚ ਕਿਸ ਤਰ੍ਹਾਂ ਦੀ ਲਿਸ਼ਕ ਹੋਵੇਗੀ।

ਮਨੁੱਖ ਦਾ ਦਰਿਆ ਨਾਲ ਇਹ ਕਿਹਾ ਰਿਸ਼ਤਾ ਹੈ ਜੋ ਕਿ ਦਰਿਆ ਵਾਂਗ ਉਸਨੂੰ ਵੀ ਹਰ ਵੇਲੇ ਹਲ ਚਲ ਵਿਚ ਰਖਦਾ ਹੈ, ਰੋਹ 'ਚ ਰਖਦਾ ਹੈ ..

ਸਾਡੇ ਬਜ਼ੁਰਗ ਕਹਿੰਦੇ ਨੇ ਕਿ ਝਨਾਂ ਦਰਿਆ ਹਿਮਾਲਾ ਦੇ ਚੰਦਰ ਅਤੇ ਭਾਗਾਂ ਦੇ ਨਾਂ ਦੇ ਸੋਮਿਆਂ ਵਿਚੋਂ ਨਿਕਲ ਕੇ ਕਸ਼ਮੀਰ ਵਿਚ ਦੀ ਹੁੰਦਾ ਹੋਇਆ ਪੰਜਾਬ ਦੀ ਭੋਇੰ ਤੇ ਪੁਜਦਾ ਹੈ। ਪੰਜਾਬ ਦੀ ਸਭ ਤੋਂ ਪਹਿਲੀ ਪੁਸਤਕ 'ਰਿਗਵੇਦ' ਵਿਚ ਇਸ ਦਾ ਨਾਂ ਅਸਿਕਨੀ ਹੈ। ਇਹਦੇ ਕੰਢਿਆਂ ਤੇ ਖੂਬਸੂਰਤ ਫੁੱਲ ਅਤੇ ਰੋਗ ਦੂਰ ਕਰਨ ਵਾਲੀਆਂ ਜੜੀ-ਬੂਟੀਆਂ ਉਗਦੀਆਂ ਸਨ।

ਇਹ ਵੀ ਸੁਣਦੇ ਹਾਂ ਕਿ ਚੰਦਰਮਾ ਨੇ ਆਪਣ ਗੁਰਜ ਨਾਲ ਪਹਾੜ ਵਿਚ ਦਰਾੜ ਕਰ ਦਿਤੀ, ਜਿਥੋਂ ਕਿ ਚੰਦਰ ਭਾਗਾ ਨਦੀ ਦਾ ਸੋਮਾ ਵਗ ਫੁਟਿਆ। ਇਸੇ ਵਿਚੋਂ ਚੰਦਰ ਭਾਗਾ ਨਾਂ ਦੀ ਕੰਨਿਆ ਦਾ ਜਨਮ ਹੋਇਆ। ਜਿਸ ਦਾ ਵਿਆਹ ਸਮੁੰਦਰ ਨਾਲ ਕੀਤਾ ਗਿਆ। ਲਾਹੌਲ ਦੇ ਨੇੜਿਉਂ ਬਾਰਾਂ ਲਚਾ ਦੀ ਢਾਕ ਤੋਂ ਚਿਨਾਬ ਦੇ ਦੋ ਪ੍ਰਵਾਹ ਫੁਟਦੇ ਹਨ ਇਕ ਦਾ ਨਾਂ ਚੰਦਰ ਹੈ ਅਤੇ ਦੂਜਰੇ ਦਾ ਭਾਗਾ। ਮੁਢਲੇ ਸੋਮੇ ਤੋਂ ੧੧੫ ਮੀਲ ਚਲ ਕੇ ਤੰਦੀ ਕੋਲ ਦੋਵੇਂ ਫੇਰ ਇਕ ਦੂਸਰੇ ਵਿਚ ਸਮਾ ਜਾਂਦੇ ਹਨ। ਕਸ਼ਮੀਰ ਦੇ ਕਿਸ਼ਤਵਾੜ ਅਤੇ ਅਖਨੂਰ ਦੇ ਲੋਕਾਂ ਦਾ ਮਨ ਮੋਹਿੰਦੀ ਹੋਈ ਇਸ ਦੀ ਧਾਰ ਸਿਆਲ ਕੋਟ ਵਜ਼ੀਰਾ ਬਾਦ ਦੇ ਨਾਲ-ਨਾਲ ਗੁਜਰਾਤ ਕੋਲ ਦੀ ਵਗਦੀ ਝੰਗ ਸਿਆਲ ਦੇ ਇਲਾਕੇ ਵਿਚ ਪੁਜ ਕੇ ਸਿਆਲਾਂ ਦੀਆਂ ਕੁੜੀਆਂ ਦਾ ਰੂਪ ਨਿਖਾਰਦੀ ਹੋਈ ਜੇਹਲਮ ਦਰਿਆ ਨਾਲ ਮਿਲ ਜਾਂਦੀ ਹੈ। ਸਿਆਲ ਕੋਟ ਦੀ ਸੀਮਾ ਵਿਚ ਦਰਿਆ ਤਵੀ ਵੀ ਇਸੇ ਵਿਚ ਸ਼ਾਮਿਲ ਹੋ ਜਾਂਦਾ ਹੈ। ਇਸ ਤਰਾਂ ਇਹ ਪੰਜਾਬ ਤਕ ੬੮੫ ਮੀਲਾਂ ਦਾ ਸਫਰ ਤਹਿ ਕਰਦਾ ਹੈ। ਜੇਹਲਮ ਤ੍ਰਿਮੂ ਕੋਲ ਅਤੇ ਰਾਵੀ ਹੋਰ ਅੱਗੇ ਥਲੇ ਇਸ ਨੂੰ ਗਲਵਕੜੀ ਪਾ ਲੈਂਦੇ ਨੇ। ਸਤਲੁਜ-ਬਿਆਸ ਦੇ ਸਾਂਝੇ ਪਾਣੀ ਵੀ ਅਗੇ ਜਾ ਕੇ ਇਨਾਂ ਨੂੰ ਮਿਲ ਜਾਂਦੇ ਨੇ। ਇਨਾਂ ਪੰਜਾਂ ਦੇ ਮਿਲਣ ਨਾਲ ਹੁਸਨ ਇਸ਼ਕ, ਵਿਰਾਗ ਭਗਤੀ ਅਤੇ ਸ਼ਹਾਦਤ ਭਰੀ ਭਾਵਨਾ ਦਾ ਸੰਗਮ ਪੰਜਨਦ ਦੇ ਸਥਾਨ ਤੇ ਹੋ ਜਾਂਦਾ ਹੈ। ਕੀ ਅਸੀਂ ਕਦੀ ਉਸ ਧਰਤੀ ਨੂੰ ਸਲਾਮ ਕਰ ਸਕਾਂਗੇ। ... ਅੰਤ ਨੂੰ ਮਿਠਨ ਕੋਟ ਦੇ ਮੁਕਾਮ ਤੋਂ ਮਿਠੇ ਪਾਣੀਆਂ ਦਾ ਇਹ ਸਮੂਹ ਸਿੰਧ ਦਰਿਆ ਵਿਚ ਸਮਾ ਜਾਂਦਾ ਹੈ ਸਮੁੰਦਰ ਦੇ ਖਾਰੇ ਪਾਣੀਆਂ ਨੂੰ ਮਿਠੱਤ ਦੇਣ ਲਈ।

ਲਾਹੌਲ (ਬਾਰਾ ਲਾਚਾ ਦੀ ਢਾਕ) ਤੋਂ ਇਸ ਦੀਆਂ ਦੋ ਧਾਰਾਂ ਚਲਕੇ ਜਦੋਂ ਤੰਦੀ ਕੋਲ ਫੇਰ ਇਕ ਦੂਸਰੀ ਨਾਲ ਰਲਦੀਆਂ ਹਨ ਤਾਂ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਦੋ ਵਿਛੜੇ ਪ੍ਰੇਮੀ ਇਕ ਦੂਸਰੇ ਦੇ ਗਲੇ ਮਿਲ ਰਹੇ ਹੋਣ। ਬਸ ਉਥੋਂ ਲੈ ਕੇ ਝਨਾਂ ਝੰਗ ਦੇ ਜ਼ਿਲੇ ਵਿਚ ਜੇਹਲਮ ਨਾਲ ਮਿਲਣ ਤਕ

ਇਸੇ ਤਰਾਂ ਦਾ ਪ੍ਰਭਾਵ ਦਿੰਦਾ ਹੈ ਜਿਵੇਂ ਕਿ ਪ੍ਰੇਮੀ ਗਲੇ...

ਪਿਛਲੀ ਸਦੀ ਵਿਚ ਜਿਨਾਂ ਅੰਗਰੇਜ਼ ਲੇਖਕਾਂ ਨੇ ਝਨਾ ਬਾਰੇ ਲਿਖਿਆ, ਉਨਾਂ ਨੇ ਚਦਰ ਭਾਗਾ ਨੂੰ ਇਸ ਤਰਾਂ ਦੇ ਪ੍ਰਤੀਕ ਬਣਾ ਦਿਤਾ। ਜਿਵੇਂ ਕਿ ਉਹ ਚੰਦਰਮਾ ਹੋਵੇ ਅਤੇ ਝਨਾ ਦਰਿਆ ਚੰਦਰਮਾ ਵਿਚੋਂ ਨਿਕਲ ਕੇ ਸਾਡੇ ਦੇਸ਼ ਵਿਚ ਵਗ ਰਿਹਾ ਹੋਵੇ। ਚੰਦਰਮਾ ਦੀ ਸੀਤਲਤਾ ਅਤੇ ਮੋਹ ਸਮੇਤ

ਆਸ਼ਿਕਾਂ ਦਾ ਮੁਢ ਕਦੀਮ ਤੋਂ ਹੀ ਚੰਦਰਮਾ ਨਾਲ ਬੜਾ ਮੋਹ ਰਿਹਾ ਹੈ। ਖਾਸ ਕਰਕੇ ਕੁੜੀਆਂ ਤਾਂ ਚੰਦਰਮਾ ਨੂੰ ਹੀ ਮਹਿਬੂਬ ਸਮਝਦੀਆਂ ਨੇ।

ਚੰਨ ਮੁਖੜਾ ਮਾਹੀਦਾ, ਨਿਤ ਚੜਦਾ ਖੁਸ਼ੀਆਂ ਵੰਡਦਾ। ਪੂਰਨੀਮਾਸ਼ੀ ਨੂੰ ਸ਼ਾਇਦ ਇਸੇ ਕਰਕੇ ਹੀ ਹਰ ਸੋਹਣੀ ਤੇ ਹੀਰ ਚੰਦਰਮਾਂ ਦੇ ਗਲੇ ਮਿਲਣ ਲਈ ਲੂਛਦੀ ਹੈ। ਅਤੇ ਜਿਹੜਾ ਦਰਿਆ ਚੰਦਰਮਾਂ ਦੀ ਧਰਤੀ ਵਿਚੋਂ ਫੁਟ ਕੇ ਆ ਰਿਹਾ ਹੋਵੇ ਪਰੇਮੀ ਉਸ ਨੂੰ ਕਿਵੇਂ ਵਿਸਰ ਸਕਦੇ ਨੇ।

ਮੈਨੂੰ ਲਗਦਾ ਹੈ ਇਸੇ ਕਰਕੇ ਹੀ ਤਕਰੀਬਨ ਸਭੇ ਹੀ ਪਰੇਮ ਝਨਾਂ ਦਰਿਆ ਦੇ ਕਿਨਾਰੇ ਦੇ ਕਿਨਾਰੇ ਤੇ ਹੀ ਹੋਏ ਨੇ। ਜਾਂ, ਘਟੋ ਘਟ ਇਸ ਦਰਿਆ ਨੇ ਪਰੇਮੀਆਂ ਨੂੰ ਕੁਝ ਇਸ ਤਰਾ ਦੀ ਸ਼ਕਤੀ ਪ੍ਰਦਾਨ ਕੀਤੀ। ਕਿ ਉਹ ਇਸ਼ਕ ਖਾਤਿਰ ਜਾਨਾਂ ਵੀ

ਵਾਰ ਗਏ। ਕੀ ਇਸ਼ਕ ਵਿਚ ਕੀਤੀ ਗਈ ਕੁਰਬਾਨੀ, ਕੁਰਬਾਨੀ ਨਹੀ ਹੁੰਦੀ ?

ਰਾਂਝੇ ਦਾ ਤਖਤ ਹਜ਼ਾਰਾ ਝਨਾਂ ਦੇ ਪਰਲੇ ਪਾਰ ਸੀ ਅਤੇ ਝੰਗ ਸਿਆਲ, ਇਸ ਪਾਸੇ, ਪੂਰਬ ਵਲ। ਜੇਕਰ ਇਹ ਦਰਿਆ ਉਨਾਂ ਵਿਚਕਾਰ ਨਾ ਹੁੰਦਾ ਤਾਂ ਸ਼ਾਇਦ ਉਹ ਅਜ ਤਕ ਵੀ ਇਕ ਦੂਸਰੇ ਨੂੰ ਨਾ ਮਿਲਦੇ।

ਇਕ ਹੀਰ ਅੱਖਰ ਤੇਰੀ ਕੰਨੀ ਪਿਆ ,ਤੂੰ ਹੋ ਗਿਆ ਵੀਰਾ ਸ਼ਹੁ ਦਰਿਆ ਵੇ, ਜਿਹਦਾ ਨਾ ਆਰ ਨਾ ਪਾਰ ਵੇ।

ਪੂਰਨ ਸਿੰਘ

ਜਦੋਂ ਰਾਂਝਾ ਦਰਿਆ ਨੂੰ ਪਾਰ ਕਰਕੇ ਹੀਰ ਦੀ ਸੇਜ ਤੇ ਚਾਦਰ ਤਾਣ ਕੇ ਸੌਂ ਗਿਆ ਤਾਂ ਵਾਰਿਸ ਸ਼ਾਹ ਨੇ ਉਸ ਦ੍ਰਿਸ਼ ਨੂੰ ਬਹੁਤ ਹੀ ਬਾਕਮਾਲ ਢੰਗ ਨਾਲ ਪੇਸ਼ ਕੀਤਾ ਹੈ ਕਿਵੇਂ ਹੀਰ ਆਪਣੀਆਂ ਸਹੇਲੀਆਂ ਨਾਲ ਆਉਂਦੀ, ਉਸ ਨੂੰ ਛਮਕਾਂ ਮਾਰਦੀ, ਤੇ ਫੇਰ ਉਸ ਦੇ ਚੰਨ ਵਰਗੇ ਮੁਖੜੇ ਨੂੰ ਵੇਖਕੇ ਕੁਰਬਾਨ ਹੋ ਜਾਂਦੀ ਹੈ :

ਰਾਂਝੇ ਉਠਕੇ ਕਿਹਾ—'ਵਾਹ ਸਜਨ !'
ਹੀਰ ਹੱਸਕੇ ਤੇ ਮਿਹਰਬਾਨ ਹੋਈ।

ਉਸੇ ਵੇਲੇ ਝਨਾਂ ਦਰਿਆ ਉਨ੍ਹਾਂ ਦੀ ਮੁਹੱਬਤ ਦਾ ਸਾਖੀ ਬਣ ਗਿਆ ਸੀ, ਤੇ ਫੇਰ ਜ਼ਿੰਦਗੀ ਭਰ ਬਣਿਆ ਰਿਹਾ। ਉਹਨੂੰ ਹੀਰ ਦੇ ਪਿਉ ਚੂਚਕ ਜਾਂ ਖੇੜਿਆਂ ਦੀ ਕੀ ਪਰਵਾਹ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਵੀ ਹੀਰ ਦੇ ਸਿਦਕ ਦੀ ਤਸਦੀਕ ਕੀਤੀ ਹੈ।

ਯਾਰੜੇ ਦਾ ਸਾਨੂੰ ਸੱਥਰ ਚੰਗਾ।
ਭੱਠ ਖੇੜਿਆਂ ਦਾ ਰਹਿਣਾ।

ਕੀ ਝਨਾਂ ਦੀਆਂ ਸ਼ੂਕਦੀਆਂ ਛੱਲਾਂ ਹੀ ਰਾਂਝਣ ਯਾਰ ਨੂੰ ਲਲਕਾਰਦੀਆਂ ਸਨ ਕਿ ਉਹ ਜੋਗੀ ਬਣਕੇ ਤੇ ਕੰਨ ਪੜਵਾਕੇ ਹੀਰ ਨੂੰ ਹਾਸਿਲ ਕਰੇ। ਕੰਨ ਪੜਵਾਏ ਬਗੈਰ ਆਸ਼ਿਕਾਂ ਦੀ ਸਾਧਨਾ ਕਿਵੇਂ ਮੁੱਕਮਲ ਹੋ ਸਕਦੀ ਹੈ।

ਪਰ ਸੋਹਣੀ ਤਾਂ ਹੀਰ ਨਾਲੋਂ ਵੀ ਦਲੇਰ ਸੀ। ਚੁਨੌਤੀਆਂ ਭਰੇ, ਰੋਹ ਵਾਲੇ ਬਿਫਰੇ ਹੋਏ ਦਰਿਆ ਨੂੰ ਕੇਵਲ ਘੜੇ ਦੀ ਮਦਦ ਨਾਲ ਪਾਰ ਕਰਕੇ ਮਹੀਂਵਾਲ ਨੂੰ ਮਿਲਣ ਲਈ ਜਾਣਾ ਕਾਫੀ ਹਿੰਮਤ ਦਾ ਕੰਮ ਸੀ। ਪਰ ਜਦੋਂ ਉਸ ਨੂੰ ਪਤਾ ਲਗਾ ਕਿ ਉਸ ਦੀ ਨਨਾਣ ਉਸ ਦੇ ਘੜੇ ਦੀ ਥਾਂ ਤੇ ਕੱਚਾ ਘੜਾ ਰਖ ਗਈ ਹੈ, ਤਦ ਵੀ ਉਹ ਆਪਣੇ ਮਹਿਬੂਬ ਨੂੰ ਮਿਲਣ ਜਾਣੋਂ ਨਹੀਂ ਰੁਕੀ। ਕੱਚੇ ਘੜੇ ਨੂੰ ਤਕਕੇ ਸੋਹਣੀ ਦੇ ਮਨ ਤੇ ਕੀ ਬੀਤੀ ਹੋਵੇਗੀ। ਇਸ ਦੀ ਕੇਵਲ ਕਲਪਨਾ ਹੀ ਕੀਤੀ ਜਾ ਸਕਦੀ ਹੈ।

ਝਨਾਂ ਨੂੰ ਕਈ ਬਜ਼ੁਰਗਾਂ ਨੇ ਵਿਸ ਭਰਿਆ ਦਰਿਆ ਵੀ ਕਿਹਾ ਹੈ। ਪਰ ਫੇਰ ਝਨਾਂ ਦੇ ਪਾਣੀਆਂ ਦੀ ਇਹ ਵਿਸ਼ ਆਸ਼ਿਕਾਂ ਲਈ ਕਿਵੇਂ ਤਰਿਆਕ ਬਣ ਜਾਂਦੀ ਹੈ ?...... ਮੈਂ ਸੋਚਦਾ ਹਾਂ—'ਕੀ ਦਰਿਆਵਾਂ ਦੇ ਪਾਣੀਆਂ ਵਿਚ ਵੀ ਵਿਸ਼ ਹੁੰਦੀ ਹੈ ? ਸਾਰੀ ਜ਼ਹਿਰ ਤਾਂ ਭਗਵਾਨ ਸ਼ਿਵ ਜੀ ਨੇ ਪੀ ਲਈ ਸੀ ?...ਹੁਣ ਤਾਂ ਸੰਸਾਰ ਵਿਚ ਜਿਹੜੀ ਜ਼ਹਿਰ ਫੈਲੀ ਹੋਈ ਹੈ, ਉਹ ਲੋਕਾਂ ਦੇ ਦਿਲ-ਦਿਮਾਗ ਵਿਚੋਂ ਹੀ ਨਿਕਲਦੀ ਹੈ...ਦਰਿਆ ਦੇ ਪਾਣੀ ਤਾਂ ਉਸਨੂੰ ਆਪਣੇ ਨਾਲ ਸਮੁੰਦਰ ਵਿਚ ਲੈ ਜਾਂਦੇ ਨੇ। ਸਮੁੰਦਰ ਨੂੰ ਖਾਰਾ ਕਰਨ ਲਈ, ਮਨੁਖ ਨੂੰ ਪਵਿਤਰ ਬਣਾਕੇ।

ਸਾਹਮਣੇ ਸ਼ੂਕਦਾ ਝਨਾਂ ਸੀ ਅਤੇ ਸੋਹਣੀ ਦੇ ਹੱਥ ਵਿਚ ਕੱਚਾ ਘੜਾ। ਕੱਚੇ ਨੇ ਤਾਂ ਝਨਾਂ ਵਿਚ ਖੁਰ ਹੀ ਜਾਣਾ ਸੀ, ਪਰ ਸੋਹਣੀ ਦੀ ਪ੍ਰੇਮ ਕਹਾਣੀ ਨੂੰ ਉਹ ਨਾ ਖੋਰ ਸਕਿਆ। ਕੀ ਝਨਾਂ ਦਰਿਆ ਨੇ ਹੀ ਤਾਂ ਨਹੀਂ ਸੋਹਣੀ ਦੀ ਪਰਖ ਲਈ ਕੱਚਾ ਘੜਾ ਰਖ ਦਿਤਾ ?

ਸਾਡੇ ਬਹੁਤ ਸਾਰੇ ਕਵੀਸ਼ਰਾਂ ਨੇ ਸੋਹਣੀ ਅਤੇ ਕੱਚੇ ਦੇ ਸੰਵਾਦ ਲਿਖੇ ਨੇ। ਪਰ ਮੈਂ ਸਮਝਦਾ ਹਾਂ ਕਿ 'ਸੋਹਣੀ ਦੀ ਝੁਗੀ' ਨਾਂ ਨਾਲ ਜਿਹੜੀ ਕਵਿਤਾ ਪ੍ਰੋਫੈਸਰ ਪੂਰਨ ਸਿੰਘ ਨੇ ਲਿਖੀ ਹੈ ਉਸ ਦਾ ਕੋਈ ਮੁਕਾਬਲਾ ਨਹੀਂ। ਪੂਰਨ ਸਿੰਘ ਰੂਹ ਦੀਆਂ ਗਹਿਰਾਈਆਂ ਦਾ ਕਵੀ ਸੀ ਅਤੇ ਉਸਨੂੰ ਅਜ ਵੀ ਸੋਹਣੀ ਦੀ ਝੁਗੀ ਵਿਚ ਇਕ ਦੀਵਾ ਜਗਦਾ ਨਜ਼ਰ ਆਉਂਦਾ ਹੈ। ਝਨਾਂ ਦਰਿਆ ਦਾ ਸਦੀਆਂ ਦਾ ਰੋਹ, ਤੂਫਾਨੀ ਸ਼ੂਕਰ ਅਤੇ ਹੱਦਾਂ ਬੰਨੇ ਭੰਨ ਤੋੜ ਕੇ ਵਗਣ ਵਾਲਾ ਵੇਗ ਵੀ ਸੋਹਣੀ ਦੀ ਝੁਗੀ ਵਿਚਲੇ ਦੀਵੇ ਨੂੰ ਬੁਝਾ ਨਹੀਂ ਸਕਿਆ। ਸਗੋਂ ਮੈਂ ਤਾਂ ਸੋਚਦਾ ਹਾਂ ਕਿ ਝਨਾਂ ਅਜ ਤਕ ਵੀ ਝਖੜਾਂ, ਤੂਫਾਨਾਂ ਤੋਂ ਉਸ ਦੀਵੇ ਦੀ ਰਖਿਆ ਕਰ ਰਿਹਾ ਹੈ। ਸੋਹਣੀ ਦੀ ਝੁਗੀ ਦੇ ਦੀਵੇ ਨੂੰ ਜਗਦਾ ਰਖਣ ਲਈ ਜੇਕਰ ਝਨਾਂ ਦਾ ਸ਼ੂਕਦਾ ਪਾਣੀ ਨਾ ਹੁੰਦਾ ਤਾਂ ਉਹ ਕਦੋਂ ਦਾ ਹੀ ਬੁਝ ਗਿਆ ਹੁੰਦਾ। ਇਸ਼ਕੇ ਦੇ ਭਾਂਬੜ ਨੂੰ ਝਨਾਂ ਦੇ ਤੂਫਾਨ ਹੀ ਹਵਾ ਦਿੰਦੇ ਹਨ, ਰੋਸ਼ਨ ਕਰਦੇ ਹਨ।

ਪੂਰਨ ਸਿੰਘ ਨੇ ਵੀ ਝਨਾਂ ਦੇ ਆਂਚਲ ਵਿਚ ਜ਼ਮੀਨ ਲੈ ਕੇ ਰੋਜ਼ਾ ਗਰਾਸ ਪੈਦਾ ਕਰਨ ਲਈ ਹੰਭਲਾ ਮਾਰਿਆ ਸੀ, ਪਰ ਉਹ ਝਨਾਂ ਦੇ ਜਲਵੇ ਨੂੰ ਵੇਖਕੇ ਆਸ਼ਿਕ ਹੋ ਗਿਆ :

ਝਨਾਂ ਦੇ ਕੰਢੇ ਖੜਾ ਵੇਖਾਂ ਤੈਨੂੰ
ਮੋਢੇ ਤੇਰੇ ਕਮਲੀ ਤੇ ਜੱਟਾਂ ਵਾਲੀ ਡਾਂਗ
ਹੱਥ ਵਿਚ ਬਾਂਸਰੀ
ਤੇ ਹੀਰ ਹੀਰ ਬੋਲੇ ਤੇਰੀ ਬਾਂਸਰੀ
ਟੁੱਟੇ ਸੁਣ ਤੇਰੀ ਬਾਂਸਰੀ ਜ਼ਮੀਨ ਅਸਮਾਨ ਵੋ।

ਇਹ ਝਨਾਂ ਦੀ ਆਸ਼ਿਕਾਂ ਤੇ ਮਿਹਰਬਾਨੀ ਕਰਕੇ ਹੀ ਸੀ, ਵਰਨਾ ਤਾਂ ਉਸ ਦੇ ਪ੍ਰਭਾਵ ਨੂੰ ਲੋਕ ਉਹ ਜਿਵੇਂ ਮਹਿਸੂਸ ਕਰਦੇ ਸਨ, ਵਾਰਿਸ ਨੇ ਦੋ ਸਤਰਾਂ ਵਿਚ ਹੀ ਬਿਆਨ ਕਰ ਦਿਤਾ ਹੈ। ਤਕੋ ਉਹ ਪ੍ਰਸੰਗ ਜਦੋਂ ਰਾਂਝਾ ਪਾਣੀ ਵਿਚ ਕੁੱਦਕੇ ਹੀ ਝਨਾਂ ਨੂੰ ਪਾਰ ਕਰਨਾ ਚਾਹੁੰਦਾ ਹੈ :

ਲੋਕਾਂ ਆਖਿਆ—ਮੂਰਖਾ ਡੁਬ ਮਰਸੇਂ
ਜਿੰਦ ਵੇਖ ਚਿਨਾਬ ਦੀ ਲਹਿਰ ਜਾਏ

ਜਿਨ੍ਹਾਂ ਦਿਨਾਂ ਵਿਚ ਅਸੀਂ ਝਨਾਂ ਦਰਿਆ ਦੇ ਪਾਣੀਆਂ ਕੋਲ ਰਹਿੰਦੇ ਸਾਂ, ਉਦੋਂ ਮੈਨੂੰ ਉਸ ਦੇ ਮਹਿਬੂਬ ਜਲਵੇ ਦਾ ਬਿਲਕੁਲ ਅਹਿਸਾਸ ਨਹੀਂ ਸੀ। ਹੁਣ ਤਾਂ ਮੈਂ ਹਸਰਤ ਨਾਲ ਇਹੋ ਹੀ ਸੋਚਦਾ ਹਾਂ ਕਿ, ਕੀ ਕਦੀ ਇਕ ਵਾਰ ਵੀ ਮੈਂ ਝਨਾਂ ਦੇ ਕਿਨਾਰਿਆਂ ਤੇ ਪੁਜਕੇ ਆਸ਼ਿਕਾਂ ਦੇ ਉਸ ਮਹਿਬੂਬ ਨੂੰ ਸਲਾਮ ਕਰ ਸਕਾਂਗਾ ?

ਪੰਜਾਬੀ ਸਾਹਿਤ ਅਤੇ ਪੰਜਾਬੀ ਲੋਕਾਂ ਦਾ ਜੇਕਰ ਹੁਸਨ ਇਸ਼ਕ ਦੇ ਖੇਤਰ ਵਿਚ ਰੁਤਬਾ ਬਲੰਦ ਹੈ ਤਾਂ ਉਹ ਕੇਵਲ ਝਨਾਂ ਦੀ ਕਰਾਮਾਤ ਕਰਕੇ ਹੀ ਹੈ। ਝਨਾਂ ਆਸ਼ਿਕਾਂ ਦਾ ਜਨਮ-ਦਾਤਾ ਹੈ। ਕਹਿੰਦੇ ਨੇ ਕਿ ਜਵਾਨੀ ਚੜ੍ਹਦੀ ਹਰੇਕ ਪੰਜਾਬਣ ਕੁੜੀ ਇਕ ਵਾਰ ਜ਼ਰੂਰ ਕੱਚਾ ਘੜਾ ਲੈ ਕੇ ਝਨਾਂ 'ਚ ਠਿਲ੍ਹਦੀ ਹੈ।

ਹੋਰ ਨਹੀਂ ਤਾਂ ਬੰਦਾ ਝਨਾਂ ਦੀ ਇਕ ਲਹਿਰ ਹੀ ਬਣ ਜਾਵੇ। ਕੀ ਇਹਦੇ ਲਈ ਵੀ ਜਪ ਤਪ ਦੀ ਲੋੜ ਹੈ ?

ਪੰਜਾਬੀ ਜ਼ੁਬਾਨ ਦੇ ਹਰੇਕ ਸ਼ਬਦ ਵਿਚੋਂ ਝਨਾਂ ਦੀਆਂ ਲਹਿਰਾਂ ਦੀ ਮਚਲਦੀ ਥਿਰਕਣ ਮਹਿਸੂਸ ਹੁੰਦੀ ਹੈ।

ਮੈਨੂੰ ਤਾਂ ਨੂਰ ਜਹਾਂ, ਫਰੀਦਾ ਖਾਨੁਮ, ਮੁਨਾਵਰ, ਸ਼ਾਜ਼ੀਆ ਨਾਹੀਦ ਅਖਤਰ, ਮਲਿਕਾ ਪੁਖਰਾਜ, ਬਲਕੀਸ ਖਾਨੁਮ, ਨਸੀਮ ਬੇਗਮ, ਅਤੇ ਖੁਰਸ਼ੀਦ ਬੇਗਮ ਤੇ ਇਕਬਾਲ ਬਾਨੋ ਦੀਆਂ ਸੁਰੀਆਂ ਅਵਾਜ਼ਾਂ ਵੀ ਝਨਾਂ ਦੀਆਂ ਸ਼ੂਕਦੀਆਂ ਛੱਲਾਂ ਵਾਂਗ ਹੀ ਪ੍ਰਤੀਤ ਹੁੰਦੀਆਂ ਹਨ। ਅਤੇ ਝਨਾਂ ਦੇ ਕਿਨਾਰਿਆਂ ਤੇ ਰਹਿਣ ਵਾਲੇ ਸਾਰੇ ਹੀ ਲੋਕ—ਰਾਂਝੇ ਅਤੇ ਹੀਰਾਂ।

ਮੇਰਾ ਜੀਅ ਕਰਦਾ ਹੈ, ਜ਼ੋਰ ਨਾਲ ਕਹਾਂ :
ਆ ਵੀਰਾ ਰਾਂਝਿਆ। ਆ ਭੈਣੇ ਹੀਰੇ
ਬਿਨ ਤੁਸਾਂ ਅਸੀਂ ਸਖਣੇ।
ਸਾਨੂੰ ਛੋੜ ਨਾ ਜਾਵੋ (ਪੂਰਨ ਸਿੰਘ)

ਕੀ ਅਸੀਂ ਝਨਾਂ ਦਰਿਆ ਦੀਆਂ ਲਿਸ਼ਕਦੀਆਂ ਛੱਲਾਂ ਕੋਲੋਂ ਮੁਹੱਬਤ ਦਾ ਨਗਮਾ ਨਹੀਂ ਸਿਖ ਸਕਦੇ।

ਅੰਮ੍ਰਿਤਾ ਪ੍ਰੀਤਮ ਦੀ ਹੂਕ 'ਅਜ ਆਖਾਂ ਵਾਰਿਸ ਸ਼ਾਹ ਨੂੰ' ਨੇ ਤਾ ਸਾਨੂੰ ਧੁਰ ਅੰਦਰ ਤਕ ਝੰਜੋੜ ਸੁਟਿਆ ਹੈ।

ਮੈਨੂੰ ਤਾਂ ਅਜ ਤਕ ਵੀ ਝਨਾਂ ਦੇ ਪਾਣੀਆਂ ਦੀ ਥਿਰਕਣ ਆਪਣੇ ਵਲ ਬੁਲਾ ਰਹੀ ਪ੍ਰਤੀਤ ਹੁੰਦੀ ਹੈ ਅਤੇ ਮੈਂ ਮਨ ਹੀ ਮਨ ਵਿਚ ਕਹਿੰਦਾ ਹਾਂ :

ਪਾਣੀ ਇਸ਼ਕ ਝਨਾਂ ਦਾ
ਜਾਦੂਗਰ ਵਗੇ।

ਹੇ ਅੱਲ੍ਹਾ। ਮੇਰੇ ਝਨਾਂ ਨੂੰ ਕੋਈ ਤੱਤੀ ਵਾ ਨਾ ਲਗਣ ਦੇਵੀਂ। ●

ਇਕ ਸੁਆਗਤੀ ਭਾਸ਼ਨ

# ਜੀਵ ਦਇਆ ਤੇ ਸ਼ਾਕਾਹਾਰ

**—ਕਰਨਲ ਚਮਲੋਂਗ ਸੀ ਮੁਰਮੱਙ**

ਕਰਨਲ ਚਮਲੋਂਗ ਥਾਈ ਸਰਕਾਰ ਦੇ ਵਰਤਮਾਨ ਪਰਾਈਮ-ਮਿਨਿਸਟਰ ਦੇ ਸੱਕਤਰ ਹਨ। ਆਪਦੀ ਆਯੂ ੪੬ ਸਾਲ ਹੈ ਤੇ ਅਪਨੇ ਧਰਮ ਦੇ ਪੱਕੇ ਵਿਸ਼ਵਾਸ਼ ਰੱਖਣ ਵਾਲੇ ਹਨ। ਤਕਰੀਬਨ ੭-੮ ਸਾਲ ਤੋਂ ਆਪਨੇ ਮਾਸ, ਸ਼ਰਾਬ ਤੇ ਨਸ਼ੀਲੀਆਂ ਵਸਤੂਆਂ ਦਾ ਤਿਆਗ ਕੀਤਾ ਹੋਇਆ ਹੈ ਤੇ ਬ੍ਰਹਮਚਰਯ ਦਾ ਜੀਵਨ ਬਤੀਤ ਕਰ ਰਹੇ ਹਨ। ਆਪ ਅਠੀਂ ਪਹਿਰੀਂ ਇਕ ਸਮੇਂ ਦੁਪਹਿਰ ੧ : ਵਜੇ ਤੋਂ ਪਹਿਲਾਂ ਭੋਜਨ ਛੱਕ ਲੈਂਦੇ ਹਨ, ਅਤੇ ਬਾਅਦ ਦੁਪਹਰ ਦੁੱਧ ਵੀ ਨਹੀਂ ਲੈਂਦੇ। ਕਿਉਕਿ ਉਹ ਇਸ ਨੂੰ ਵੀ ਇੱਕ ਆਹਾਰ ਸਮਝਦੇ ਹਨ। ਆਪ ਹੇਠਾਂ ਫਰਸ਼ ਤੇ ਹੀ ਟਾਈ ਵਿਛਾ ਕੇ ਆਰਾਮ ਕਰਦੇ ਹਨ ਤੇ ਰੋਜ਼ ਅੰਤਰ-ਧਿਆਨ ਸਮਾਧੀ ਵੀ ਲਾਉਂਦੇ ਹਨ। ਆਪ ਨੇ ਹੇਠ ਲਿਖਿਆ ਭਾਸ਼ਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਧਰਮਸਾਲਾ ਨਾਮਧਾਰੀ ਥੋਨਬੁਰੀ ਵਿਖੇ ੩-੫-੧੯੯੧ ਨੂੰ ਐਤਵਾਰ ਵਾਲੇ ਦਿਨ ਦਿੱਤਾ, ਉਸਦਾ ਪੰਜਾਬੀ ਵਿੱਚ ਅਨੁਵਾਦ ਪ੍ਰਕਾਸ਼ਤ ਕਰ ਰਹੇ ਹਾਂ। —ਸੰਪਾਦਕ

ਸੱਭ ਤੋਂ ਪਹਿਲਾਂ ਜੋ ਮੈਂ ਵਿਚਾਰ ਆਪਦੇ ਸਾਹਮਣੇ ਰੱਖਾਂ, ਮੈਂ ਸ੍ਰੀ ਸਤਿਗੁਰੂ ਜੀ ਨੂੰ ਸਾਦਰ ਪ੍ਰਣਾਮ ਕਰਦਾ ਹਾਂ ਤੇ ਸੱਭ ਸੰਗਤ ਨੂੰ ਨਮਸਕਾਰ ਕਰਦਾ ਹਾਂ। ਅੱਜ ਮੇਰੇ ਵੱਡੇ ਭਾਗ ਹਨ ਜੋ ਮੈਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ ਤੇ ਮੈਨੂੰ ਆਪਣੇ ਵਿਚਾਰ ਦੱਸਣ ਲਈ ਏਥੇ ਆਪ ਜੀ ਦੀ ਹਜ਼ੂਰੀ ਵਿੱਚ ਨਿਮੰਤਰਿਤ ਕੀਤਾ ਹੈ, ਜੋ ਭਾਰਤ ਦੇਸ਼ ਚੋਂ ਆਕੇ ਅੱਜ ਸਾਡੇ ਸ ਰਿਆਂ ਵਿੱਚ ਸੁਸ਼ੋਭਿਤ ਹਨ, ਇਸ ਲਈ ਮੈਂ ਆਪਦਾ ਬਹੁਤ ਆਭਾਰੀ ਹਾਂ।

ਅੱਜ ਮੈਂ ਉਸ ਸੰਗਤ ਦੇ ਵਿੱਚ ਸ਼ਾਮਲ ਹੋਇਆ ਹਾਂ, ਜੋ ਆਪਨੇ ਧਰਮ ਵਿੱਚ ਪਰੱਪਕ ਤੇ ਪੂਰਨ ਵਿਸ਼ਵਾਸੀ ਹਨ ਤੇ ਮੈਨੂੰ ਵੀ ਅੱਜ ਅਪਨੇ ਗੁਰੂ ਦੀ ਯਾਦ ਆ ਰਹੀ ਹੈ



ਸਤਿਗੁਰੂ ਜਗਜੀਤ ਸਿੰਘ

ਜਿਸਦੀ ਕਿਰਪਾ ਤੇ ਸਿਖਿਆ ਦੁਆਰਾ ਅਸੀਂ ਧਰਮ ਦੀਆਂ ਲੀਹਾਂ ਤੇ ਚੱਲ ਰਹੇ ਹਾਂ ਜਿਨ੍ਹਾਂ ਦੀ ਯਾਦ ਦਾ ਦਿਨ ਅਸੀਂ ਥੋੜ੍ਹੇ ਦਿਨਾਂ ਬਾਦ ੧੬-੧੭ ਤੇ ੧੮ ਮਈ ਨੂੰ ਮਨਾਂ ਰਹੇ ਹਾਂ। ਇਹ ਹਨ —ਮਹਾਤਮਾ ਬੁੱਧ ਜੀ ਦਾ ਜਨਮ, ਗਿਆਨ ਤੇ ਨਿਰਵਾਣ ਦਾ ਦਿਨ। ਇਨ੍ਹਾਂ ਨੇ ਵੀ ਭਾਰਤ ਦੇਸ਼ ਤੋਂ ਆ ਕੇ ਸੱਭ ਨੂੰ ਗਿਆਨ-ਮਾਰਗ ਦਾ ਉਪਦੇਸ਼ ਦਿੱਤਾ ਇਸ ਨੂੰ ਵਿਸ ਖ-ਪੂਜਾ ਦਾ ਦਿਨ ਕਹਿਕੇ ਸਤਿਕਾਰਿਆ ਜਾਂਦਾ ਹੈ ਤੇ ਮੈਂ ਇਸ ਸ਼ੁੱਭ ਸਮੇਂ ਆਪ ਸੱਭ ਨੂੰ ਨਿਮੰਤਰਿਤ ਕਰਦਾ ਹਾਂ ਜੋ ਇਹ ਤਿੰਨ ਦਿਨ "ਲੁਮਫਿਨੀ ਪਾਰਕ" ਵਿੱਚ ਮਿਲ ਕੇ ਮਨਾ ਰਹੇ ਹਾ ਤੇ ਆਪਣੀ ਇਸ ਵਿੱਚ ਸ਼ਾਮਲ ਹੋਣਾਂ — ਅਸੀਂ ਕੋਈ ਦੋ ਨਹੀਂ ਹਾਂ ਸਿੱਖ ਤੇ ਬੋਧੀ ਅਸਲ ਵਿੱਚ ਇਕੋ ਹਨ ਕੇਵਲ ਪਹਿਰਾਵੇ ਵਿੱਚ ਹੋਰ ਜਾਪਦੇ ਹਾਂ, ਜਿਵੇਂ ਕਿ ਚੋਰੀ ਨਹੀਂ ਕਰਨੀ, ਮਾਸ-ਸ਼ਰਾਬ ਤੇ ਹੋਰ ਨਸ਼ੀਲੀ ਵਸਤੂ ਤੋਂ ਪਰਹੇਜ਼ ਕਰਨਾ। ਇਹ ਉਪਦੇਸ਼ ਸੱਭ ਸਾਡੇ ਤੁਹਾਡੇ ਇਕੋ ਹਨ। ਅੱਜ ਮੈਂ ਇਸ ਖੁਸ਼ੀ ਨੂੰ ਵਰਨਣ ਨਹੀਂ ਕਰ ਸਕਦਾ ਜੋ ਆਪਤਾਂ ਬਹੁਤ ਗਿਣਤੀ ਵਿੱਚ ਸਿਖ, ਇਹਨਾਂ ਅਸੂਲਾਂ ਦੇ ਧਾਰਣੀ ਸਾਡੇ ਦੇਸ਼ ਵਿੱਚ ਰਹਿ ਰਹੇ ਹੋ। ਮੈਂ ਤਾਂ ਇੱਕ ਛੋਟਾ ਜਿਹਾ ਸਰਕਾਰੀ ਕਰਮਚਾਰੀ ਹੁੰਦਾ ਹੋਇਆ ਤੇ ਛੋਟੇ ਜਿਹੇ ਦਿਲ ਦਾ ਇਹ ਅਨੁਭਵ

ਕਰਦਾ ਹਾਂ ਜੋ ਆਪ ਵਰਗੇ ਧਰਮ ਦੇ ਪਰਪੱਕ ਸਾਡੇ ਦੇਸ਼ ਵਿੱਚ ਜ਼ਿਆਦਾ ਗਿਣਤੀ ਵਿੱਚ ਹੋਣ ਤੇ ਸਾਡੇ ਦੇਸ਼ ਵਿਚ ਚੋਰੀ, ਡਕੈਤੀ, ਖੂਨ ਆਦਿਕ ਖਤਮ ਹੋ ਜਾਵਣ। ਸ਼ਰਾਬ ਨਸ਼ੀਲੀ ਵਸਤੂਆਂ ਦੀ ਵਰਤੋਂ ਨਾਂ ਹੋਵੇ ਤੇ ਦੇਸ਼ ਵਿਚ ਸੁੱਖ-ਸ਼ਾਂਤੀ ਦਾ ਵਾਤਾਵਰਣ ਕਾਇਮ ਹੋਵੇ ਇਸ ਲਈ ਮੈਂ ਅੱਜੇ ਅਪਨੇ ਕੁੱਝ ਸਾਥੀਆਂ ਸਹਿਤ ਜੋ ਏਥੇ ਮੇਰੇ ਨਾਲ ਆਏ ਹਨ ਇਹ ਮੰਗ ਕਰਦਾ ਹਾਂ ਜੋ ਆਪਜੀ ਜੈਸੇ ਧਰਮੀ ਤੇ ਦ੍ਰਿੜ੍ਹ ਵਿਸ਼ਵਾਸੀ ਸਿੱਖ ਸਾਰੇ ਵਿਸ਼ਵ ਵਿਚ ਬਹੁਗਿਣਤੀ ਦੇ ਹੋਵਨ ਜਿਸ ਨਾਲ ਸੰਸਾਰ ਵਿਚ ਅਮਨ ਤੇ ਸ਼ਾਂਤੀ ਹੋਵੇ। ਅੱਜ ਮੈਂ ਆਪ ਸੱਭ ਸਿੱਖਾਂ ਪ੍ਰਤੀ ਬੇਨਤੀ ਕਦਾ ਹਾਂ, ਚਾਹੇ ਉਹ ਦੇਸ ਤੋਂ ਆ ਕੇ ਏਥੇ ਵਸ ਰਹੇ ਹਨ ਚਾਹੇ ਉਹ ਥਾਈ-ਦੇਸ਼ ਦੇ ਜੰਮ-ਪਲ ਹਨ ਅਤੇ ਤੁਸੀਂ ਉਸ ਦੇਸ਼ ਦੇ ਵਾਸੀ ਹੋ ਜਿਥੋਂ ਸਾਡੇ ਮਹਾਤਮਾ ਬੁੱਧ ਜੀ ਨੇ ਜਨਮ ਲੈ ਕੇ ਸਾਨੂੰ ਗਿਆਨ-ਮਾਰਗ ਦਾ ਰਾਹ ਦਰਸਾਇਆ ਹੈ।

ਅੱਜ ਮੈਂ ਆਪ ਜੀ ਦੇ ਸਾਹਮਣੇ 'ਆਹਾਰ' ਬਾਰੇ ਕੁੱਝ ਦੱਸਣਾਂ ਚਾਹੁੰਦਾ ਹਾਂ "ਸ਼ਾਕਾਹਾਰੀ' ਤੇ ਮਾਸਾਹਾਰੀ ਭੋਜਨ। ਅੱਜ ਜਿੱਨੇ ਵੀ ਅਸੀਂ ਏਥੇ ਸੰਗਤ ਵਿਚ ਹਾਜ਼ਰੀ ਭਰ ਰਹੇ ਹਾਂ ਤੇ ਤੁਸੀਂ ਆਪੇ ਹੀ ਆਪਣੇ ਦਿਲ ਪਾਸੋਂ ਪੁਛੋ ਕਿ ਤੁਸੀਂ ਕਿਸ ਅਸੂਲ ਨੂੰ ਗ੍ਰਹਿਣ ਕੀਤਾ ਹੋਇਆ ਹੈ? ਇਸ ਵੇਲੇ ਤੁਹਾਡੀ ਸੰਗਤ ਦੀ ਗਿਣਤੀ ਜਿਆਦਾ ਦਿੱਸ ਰਹੀ ਹੈ ਕਿਉਂਕਿ ਤੁਹਾਡੇ ਵਿੱਚ ਅੱਜ ਉਹ ਸਿੱਖ ਬੈਠੇ ਹੋਏ ਹਨ, ਜਿਨ੍ਹਾਂ ਦੀ ਵੇਸ ਭੂਸ਼ਾ ਤੁਹਾਡੇ ਨਾਲੋਂ ਵੱਖਰੀ ਹੈ ਉਹਨਾਂ ਦੇ ਬਸਤਰ ਸਫੇਦ ਨਹੀਂ ਹਨ, ਉਹਨਾਂ ਦੇ ਸਿਰ ਤੇ ਦਸਤਾਰ ਵੀ ਨਹੀਂ ਹੈ ਪਰ ਇੱਕ ਗੱਲ ਹੈ:–ਇਹ ਠੀਕ ਹੈ ਕਿ ਸਫੇਦ ਬਸਤਰ ਸਫ਼ਾਈ ਦਾ ਪ੍ਰਗਟਾਵਾ ਹਨ ਤੇ ਮਨ ਤੇ ਵੀ ਇਦਾ ਅਸਰ ਹੈ ਪਰ ਜੇ ਧਿਆਨ ਮਾਰੀਏ ਤੇ ਅਸੀਂ ਸਾਰੇ ਇੱਕ ਮੱਤ ਦੇ ਹਾਮੀ ਹਾਂ। ਮਾਸ-ਸ਼ਰਾਬ ਤੇ ਨਸ਼ੀਲੀ ਵਸਤੂਆਂ ਦਾ ਪਰਹੇਜ਼ ਤੇ ਧਰਮ ਮੰਨਣਾਂ।" ਇਹ ਠੀਕ ਹੈ ਕਿ ਮਹਾਤਮਾ ਬੁੱਧ ਜੀ ਨੇ ਇਸ ਵੈਸ਼ਨਵ-ਆਹਾਰ ਦੇ ਖਾਣ ਵਾਸਤੇ ਕੋਈ ਖਾਸ ਹੁਕਮ ਨਹੀਂ ਕੀਤਾ ਪਰ ਉਹਨਾਂ ਨੇ ਆਪਣੇ ਉਪਦੇਸ਼ਾਂ ਵਿੱਚ ਇਹ ਗੱਲ ਜ਼ਰੂਰ ਆਖੀ ਹੈ ਕਿ "ਜੀਵ-ਹੱਤਿਆ ਨਾਂ ਕਰੋ।" ਇਸ ਤੋਂ ਸਾਫ ਇਹੀ ਭਾਵ ਹੈ ਜੋ ਉਹ ਆਪ ਜੀਵ-ਹੱਤਿਆ ਦੇ ਬਰਖਿਲਾਫ਼ ਸਨ ਤੇ ਜੋ ਬਰਖਿਲਾਫ ਹੁੰਦਾ ਹੈ ਉਹ ਕਿਵੇਂ ਖਾਣ ਲਈ ਕਹਿ ਸਕਦਾ ਹੈ ਜਿਵੇਂ ਸ੍ਰੀ ਸਤਿਗੁਰੂ ਜੀ ਵੀ ਇਹੋ ਉਪਦੇਸ਼ ਦੇਂਦੇ ਹਨ ਤੇ ਜਿਹੜੇ ਜੀਵ-ਹੱਤਿਆ ਕਰਦੇ ਹਨ ਉਹ ਏਸ ਲਈ ਨਹੀਂ ਕਰਦੇ ਕਿ ਇਹ ਇੱਕ ਖੇਡ ਹੈ ਇਹ ਇੱਕ ਮੌਜ ਹੈ, ਜੋ ਜੀਵ-ਹੱਤਿਆ ਕਰਕੇ ਇਸ ਨੂੰ ਸੁੱਟ ਦੇਣਾ ਹੈ, ਸਗੋਂ ਉਹ ਜੀਵ-ਹੱਤਿਆ ਕੇਵਲ ਅਪਨੇ ਖਾਣ ਲਈ ਕਰਦੇ ਹਨ।

ਕਦੇ ਸੋਚਿਆ ਜੇ ਜਿਵੇਂ ਸਾਨੂੰ ਆਪਣੇ ਧੀਆਂ-ਪੁੱਤਰ ਭਰਾ ਤੇ ਹੋਰ ਸੱਭ ਪਿਆਰੇ ਲੱਗਦੇ ਹਨ ਕੋਈ ਏਨ੍ਹਾਂ ਨੂੰ ਤਕਲੀਫ਼ ਪਹੁੰਚਦੀ ਹੈ, ਤਿਵੇਂ ਹੀ ਉਹਨਾਂ ਜਾਨਵਰਾਂ ਨੂੰ ਵੀ ਤਕਲੀਫ਼ ਹੁੰਦੀ ਹੈ ਜਦੋਂ ਉਹਨਾਂ ਦੇ ਜੀਆਂ ਨੂੰ ਵੀ ਆਪਣੇ ਆਹਾਰ ਲਈ ਕਤਲ ਕੀਤਾ ਜਾਂਦਾ ਹੈ। ਜੇਕਰ ਅਸੀਂ ਤਕਲੀਫ ਨਹੀਂ ਸਹਿ ਸਕਦੇ ਫ਼ਿਰ ਸਾਡਾ ਕੀ ਹਕ ਹੈ ਜੋ ਅਸੀਂ ਉਹਨਾਂ ਬੇ-ਜ਼ਬਾਨ ਪਸ਼ੂਆਂ ਨੂੰ ਤਕਲੀਫ ਦੇਈਏ? ਇਸ ਲਈ ਸਾਡਾ ਸੱਭ ਦਾ ਵਿਚਾਰ ਇਹੋ ਹੈ ਜੋ ਜੀਵ-ਹੱਤਿਆ ਨਹੀਂ ਕਰਨੀ। ਮੈਨੂੰ ਸਗੋਂ ਆਪਣੇ ਤੇ ਅਫਸੋਸ ਹੈ ਜੋ ਮੈਂ ਛੋਟੇ ਹੁੰਦਿਆਂ ਤੋਂ ਹੀ ਇਸ ਅਸੂਲ ਨੂੰ ਕਿਉਂ ਨਾਂ ਗ੍ਰਹਿਣ ਕੀਤਾ? ਤੇ ਜਿਹੜਾ ਸ਼ਾਕਾ-ਆਹਾਰ ਹੈ ਮੈਂ ਇਸ ਤਜਰਬੇ ਤੇ ਪਹੁੰਚਿਆ ਹਾਂ ਜੋ ਇਸ ਨੂੰ ਵਰਤਣ ਵਾਲਿਆਂ ਦੀ ਉਮਰ ੬੦ ਸਾਲ ਤਕ ਜ਼ਰੂਰ ਜਾਂਦੀ ਹੈ। ਇਸ ਬਾਰੇ ਵੀ ਮੈਂ ਆਪਣਾ ਕੁਝ ਵਿਚਾਰ ਰੱਖਦਾ ਹਾਂ––ਇਸ ਬਾਰੇ ਕਿੰਨੇ ਕੁ ਫਾਇਦੇ ਹਨ? ਸੱਭ ਤੋਂ ਵੱਡਾ ਫਾਇਦਾ ਇਹ ਹੈ—ਜੋ ਇਹ ਸਸਤਾ ਹੈ। ਹੁਣੇ ਹੁਣੇ ਮੈਂ (ਤਲਾਟ ਵੋਂਗ ਵੀਅਨ ਯਾਏ) Great Circle Market ਲੰਘ ਕੇ ਆਇਆ ਹਾਂ, ਜਿਥੇ ਬਹੁਤ ਸਸਤੀ ਸਬਜ਼ੀ ਮਿਲਦੀ ਹੈ ਤੇ ਕੌਣ ਉਹ ਬੇਵਕੂਫ ਹੋਵੇਗਾ ਜੋ ਸਸਤੀ ਚੀਜ਼ ਛੱਡ ਕੇ ਮਹਿੰਗੀ ਖਰੀਦ ਕੇ ਖਾਵੇਗਾ। ਇੱਕ ਤਾਂ ਇਹ ਸਸਤੀ ਹੈ ਦੂਜੀ ਸਿਹਤਮੰਦ ਹੈ। ਕਿਸੇ ਨੇ ਇਹ ਤਜਰਬਾ ਕਰਕੇ ਇਹ ਗੱਲ ਲਿਖੀ ਹੈ ਕਿ ੯ ਕਿਲੋ ਮਕਈ ਜੇ ਸੂਰ ਨੂੰ ਖਵਾਈ ਜਾਵੇ ਤਾਂ ਉਸਦੇ ਬਦਲੇ ਉਸਦਾ ਇੱਕ ਕਿਲੋ ਮਾਸ ਬਣਦਾ ਹੈ ਤਾਂ ਤੁਸੀਂ ਆਪ ਵਿਚਾਰ ਕਰ ਲਵੋ ਜੋ ਤੁਹਾਨੂੰ ਸਬਜ਼ੀ ਆਦਿਕ ਭੋਜਨ ਦੀ ਵਰਤੋਂ ਕਰਨ ਨਾਲ ਕਿੰਨੀ ਮਾਇਕ ਬੱਚਤ ਹੋ ਸਕਦੀ ਹੈ। ਤੇ ਇਸ ਮਾਇਆ ਦੀ ਬੱਚਤ ਕਰਨ ਨਾਲ ਉਹ ਮਾਇਆ ਕਿਸੇ ਚੰਗੇ ਅਰਥ ਲਾ ਸਕਦੇ ਹਾਂ, ਜਿਵੇਂ ਕਿ ਕਈ ਆਪ ਵਰਗੇ ਥਾਈ ਸਿੱਖ ਦਾਨ-ਪੁੰਨ ਕਰਦੇ ਰਹਿੰਦੇ ਹਨ ਜਿਸ ਨਾਲ ਦੇਸ਼ ਵਿੱਚ ਤੇ ਸੰਸਾਰ ਵਿੱਚ ਅਮਨ ਤੇ ਸ਼ਾਂਤੀ ਸਥਾਪਤ ਹੋ ਸਕਦੀ ਹੈ।

ਹੁਣ ਮੈਂ ਆਪਣੇ ਵਿਚਾਰ ਇਸ ਬਾਰੇ ਰੱਖਦਾ ਹਾਂ ਜੋ ਇਸ ਦੇ ਖਾਣ ਦਾ ਨੁਕਸਾਨ ਸਿਹਤ ਲਈ ਕੀ ਹੈ ਤੇ ਫਾਇਦਾ ਕੀ ਹੈ। ਸਬਜ਼ੀ, ਦਾਲ ਆਦਿਕ ਖਾਣ ਵਾਲਿਆਂ ਦੀ ਸਿਹਤ ਦੂਜਿਆਂ ਨਾਲੋਂ ਚੰਗੀ ਹੁੰਦੀ ਹੈ, ਜਿਹੜੇ ਕਿ ਖਾਣ ਵਾਲੇ ਹੁੰਦੇ ਹਨ, ਹੋ ਸਕਦਾ ਹੈ ਕੋਈ ਚੋਰੀ ਛਿਪੇ ਵੀ ਖਾਂਦੇ ਹੋਣ, ਪਰ ਜਿਹੜੇ ਚੋਰੀ ਛਿਪੇ ਖਾਂਦੇ ਹਨ ਉਹਨਾਂ ਦਾ ਝੱਟ ਪਤਾ ਲੱਗ ਜਾਂਦਾ ਹੈ ਕਿਉਂਕਿ ਉਹਨਾਂ ਦੀ ਸੇਹਤ ਹੀ ਦੱਸ ਦੇਂਦੀ ਹੈ। ਹੌਲੀ ਹੌਲੀ ਉਹ ਰੰਗ ਬਣ ਜਾਂਦੇ ਹੈ ਜਿਸ ਨੂੰ ਕੁੱਤਾ-ਰੰਗ ਕਿਹਾ ਜਾਂਦਾ ਹੈ, ਕਿਉਂਕਿ ਹਰ ਵੇਲੇ ਉਹਨਾਂ ਦੇ ਅੰਗ ਇਸ ਤਰ੍ਹਾਂ ਦੇ ਬਣ ਜਾਂਦੇ ਹਨ ਤੇ ਜਿਹੜੇ ਸਬਜ਼ੀ ਖਾਂਦੇ ਹਨ ਉਹ ਇਹਨਾਂ ਰੰਗਾਂ ਤੋਂ ਰਹਿਤ ਹੁੰਦੇ ਹਨ ਉਹਨਾਂ ਦੀ ਉਮਰ ਵੀ ਲੰਬੀ ਹੁੰਦੀ ਹੈ। ਜਿਹੜੇ ਮਾਸਾਹਾਰੀ ਹਨ ਉਹਨਾਂ ਦੀ ਗੰਗਤ ਜ਼ਿਆਦਾ ਏਸ ਲਈ ਵਧੀ ਹੁੰਦੀ ਹੈ, ਜੋ ਮਾਸ ਦੇ ਆਹਾਰ ਵਿਚ ਚਰਬੀ ਹੁੰਦੀ ਹੈ ਤੇ ਇਹਨਾਂ ਦੀ ਬੁੱਧੀ ਰਾਖਸ਼ਸ਼ ਵਰਗੀ ਹੁੰਦੀ ਹੈ।

ਮੈਂ ਅਮਰੀਕਾ ਤੋਂ ਆਇਆ ਹਾਂ ਉਥੇ ੭੦ ਲੱਖ ਸ਼ਾਕਾਹਾਰੀ ਹਨ ਜਿਹੜੇ ਕਿ ਕਦੇ ਵੀ ਮਾਸ ਦੀ ਵਰਤੋਂ ਨਹੀਂ ਕਰਦੇ। ਉਹਨਾਂ ਦੇ ਪਰਿਵਾਰ ਦੇ ਸਾਰੇ ਜੀਅ ਕੀ ਛੋਟੇ ਤੇ ਕੀ ਵੱਡੇ ਸਾਰੇ ਹੀ ਇਸ ਤਰ੍ਹਾਂ ਜੀਵਨ ਬਤੀਤ ਕਰ ਰਹੇ ਹਨ।' ਫੇਰ ਅਮਰੀਕਾ ਵਿੱਚ ਉਹਨਾਂ ਨੇ ਇੱਕ ਹੋਰ ਤਜਰਬਾ ਕੀਤਾ ਹੈ ਜੋ ਉਹ ਬੱਚੇ ਦੂਜਿਆਂ ਬੱਚਿਆਂ ਨਾਲੋਂ ਬਹੁਤ ਸਿਆਣੇ ਨਿਕਲੇ ਹਨ ਜੇਹੜੇ ਸ਼ਾਕਾਹਾਰੀ ਭੋਜਨ ਦੀ ਵਰਤੋਂ ਕਰਦੇ ਹਨ ਤੇ ਉਹ ਮਾਤਾਵਾਂ ਜਿਹਨਾਂ ਨੂੰ ਗਰਭ ਠਹਿਰਦਾ ਹੈ ਸ਼ਾਕਾਹਾਰੀ ਭੋਜਨ ਦੀ ਸ਼ੁਰੂ ਤੋਂ ਹੀ ਵਰਤੋਂ ਕਰਨ ਨਾਲ ਉਹਨਾਂ ਦੇ ਬੱਚੇ ਦਾ ਦਿਮਾਗ ਦੂਜਿਆਂ ਦੇ ਮੁਕਾਬਲੇ ਬਹੁਤ ਸਿਆਣਾ ਹੁੰਦਾ ਹੈ। ਇਹ ਸੱਭ ਅਮਰੀਕਾ ਦੇ ਡਾਕਟਰਾਂ ਤੇ ਸਾਇੰਸਦਾਨਾਂ ਨੇ ਤਜਰਬਾ ਕਰਕੇ ਵੇਖਿਆ ਹੈ ਹਾਲਾਂ ਕਿ ਉਹਨਾਂ ਬੱਚਿਆਂ ਦੀ ਆਯੂ ੧ ਜਾਂ ਡੇਢ ਸਾਲ ਤੱਕ ਦੀ ਹੁੰਦੀ ਹੈ। ਕਈ ਤਾਂ ਐਸੇ ਵਿਅਕਤੀ ਵੀ ਹਨ ਜੋ ਆਪਣੇ ਸਤਿਗੁਰੂ, ਸੰਤ, ਮਹਾਂ ਧਰਮੀ-ਪੁਰਸ਼ਾਂ ਅੱਗੇ, ਇਹ ਮੰਨ ਜਾਂਦੇ ਹਨ ਕਿ ਅਸੀਂ ਸ਼ਰਾਬ ਨਹੀਂ ਪੀਵਾਂਗੇ, ਝੂਠ ਨਹੀਂ ਬੋਲਾਂਗੇ, ਜੀਵ-ਹੱਤਿਆ ਨਹੀਂ ਕਰਾਂਗੇ, ਪਰ ਜਦ ਉਹਨਾਂ ਦੀ ਸੰਗਤ ਉਹਨਾਂ ਪੁਰਸ਼ਾਂ ਨਾਲ ਹੁੰਦੀ ਹੈ, ਤੇ ਉਹ ਕਹਿੰਦੇ ਹਨ ਇਸ ਖਾਨ ਪੀਨ ਵਿੱਚ ਕੀ ਪਿਆ ਹੋਇਆ ਹੈ, ਕਿਸੇ ਨੂੰ ਮਾਰਨ ਨਾਲ ਕੁੱਝ ਨਹੀਂ ਹੁੰਦਾ ਆਦਿਕ, ਤਾਂ ਸੰਗਤ ਕਰਕੇ ਉਹਨਾਂ ਦੀ ਬੁੱਧੀ ਰਾਖਸ਼ਾਂ ਵਰਗੀ ਹੋ ਜਾਂਦੀ ਹੈ। ਸੋ ਪਹਿਲੇ ਸਮੇਂ ਵਿਚ ਕੀ ਹਿੰਦੂ, ਕੀ ਸਿੱਖ ਤੇ ਕੀ ਬੋਧੀ ਸੱਭ ਧਰਮ ਦੇ ਬੜੇ ਪੱਕੇ ਹੁੰਦੇ ਸਨ। ਮੈਂ ਇੱਥੇ ਇਕ ਇਟਲੀ ਨਿਵਾਸੀ ਡਾਕਟਰ ਲੋਕਾਨਾਥ ਬੋਧੀ ਭਿਕਸ਼ੂ ਦਾ ਜ਼ਿਕਰ ਜ਼ਰੂਰ ਕਰਨਾਂ ਚਾਹੁੰਦਾ ਹਾਂ ਜੋ ਅਮਰੀਕਾ ਤੋਂ ਸਾਇੰਸ ਤੇ ਦੇ ਐਮ. ਏ. ਦੀ ਡਿਗਰੀ ਪ੍ਰਾਪਤ ਕੀਤੀ ਹੈ ਉਹ ਬਹੁਤ ਚਿਰ ਭਾਰਤ ਦੇਸ਼ ਵਿਚ ਰਹਿ ਕੇ ਬੁੱਧ ਧਰਮ ਬਾਰੇ ਜਾਣਕਾਰੀ ਪ੍ਰਾਪਤ ਕਰਦੇ ਰਹੇ ਹਨ ਉਹਨਾਂ ਦਾ ਕਥਨ ਹੈ ਕਿ 'ਮਹਾਤਮਾ ਬੁੱਧ ਨੇ ਆਪਣੇ ਜਨਮ ਵਿਚ ਮਾਸ ਦੀ ਵਰਤੋਂ ਨਹੀਂ ਕੀਤੀ।'

ਜਿਹੜਾ ਆਪ ਖਾਂਦਾ ਹੋਵੇ ਉਹ ਦੂਜਿਆਂ ਨੂੰ ਜੀਵ-ਹੱਤਿਆ ਨਾਂ ਕਰਨ ਦਾ ਉਪਦੇਸ਼ ਕਿਵੇਂ ਦੇ ਸਕਦਾ ਹੈ? ਤੇ ਜਿਹੜੇ ਕਹਿੰਦੇ ਹਨ ਕਿ ਮਹਾਤਮਾਂ ਜੀ ਨੇ ਇਹ ਕਿਧਰੇ ਮਨ੍ਹਾਂ ਨਹੀਂ ਕੀਤਾ ਉਹਨਾਂ ਨੂੰ ਆਪਣਾਂ ਖਾਣ ਦਾ ਸੁਆਦ ਹੋਣ ਕਰਕੇ ਇਹ ਮਨ-ਘੜਤ ਕਹਾਣੀ ਘੜ ਲਈ ਹੈ, ਜੋ ਮਹਾਤਮਾ ਜੀ ਦਾ ਦੇਹਾਂਤ ਹੀ ਸੂਰ ਵਰਗੇ ਮਾਸ ਖਾਣ ਨਾਲ ਹੋਇਆ ਸੀ। ਡਾ: ਲੋਕਾ ਨਾਥ ਜੀ ਨੇ, ਜੋ ਕਿ ਇੱਕ ਉੱਚੇ ਸਕਾਲਰ ਹਨ, ਇਸ ਦਾ ਚੰਗੀ ਤਰ੍ਹਾਂ ਅਧਿਅਨ ਕੀਤਾ ਹੈ ਜੋ ਕਿ ਆਪ ਚੰਗੇ ਮੰਨੇ ਪਰਮੰਨੇ ਇਤਿਹਾਸਕ ਖੋਜੀ ਹਨ। ਸੋ ਮੈਂ ਸ੍ਰੀ ਸਤਿਗੁਰੂ ਜੀ ਪ੍ਰਤੀ ਬੇਨਤੀ ਕਰਦਾ ਹਾਂ ਕਿ ਜੋ ਅਸੀਂ ੪੦—੫੦ ਵਿਅਕਤੀ ਆਪ ਵਿਚ ਬੈਠੇ ਹਾਂ ਤੇ ਆਪ ਬਹੁਤ ਗਿਣਤੀ ਵਿਚ ਹੋ ਜੋ ਮਾਈ ਭਾਈ ਅਠੀਂ ਪਹਿਰੀਂ ਭੋਜਨ ਛਕਿਆ ਕਰੋ ਤੇ ਉਸ ਤੋਂ ਬਾਅਦ ਵਿਚ ਪਾਣੀ ਪੀਣ ਨਾਲ ਵੀ ਭੁੱਖ ਦੂਰ ਹੋ ਸਕਦੀ ਹੈ। ਇਸ ਨਾਲ ਸਿਹਤ ਵੀ ਠੀਕ ਰਹਿੰਦੀ ਹੈ। ਸ੍ਰੀ ਸਤਿਗੁਰੂ ਜੀ ਜੋ ਸਾਡੇ ਵਿਚ ਬਿਰਾਜਮਾਨ ਹਨ, ਉਹ ਆਪਣੇ ਸਿੱਖ-ਸੇਵਕਾਂ ਪ੍ਰਤੀ ਉਪਦੇਸ਼ ਦੇਂਦਿਆਂ ਕਰੜਾ ਹੁਕਮ ਕਰਨ ਜੋ ਕਦੇ ਵੀ ਕੋਈ ਚੋਰੀ ਛਿਪੇ ਵੀ ਮਾਸ ਦੀ ਵਰਤੋਂ ਨਾਂ ਕਰੇ, ਕਿਉਂਕਿ ਇਸ ਦੇ ਖਾਣ ਨਾਲ ਕੋਈ ਫਾਇਦਾ ਨਹੀਂ ਹੈ ਤੇ ਆਪ ਸਾਰੇ ਆਪਣੇ ਇਸ ਧਰਮ ਵਿਚ ਪਰਪੱਕ ਹੋਵੋ।

ਅੰਤ ਵਿਚ ਮੈਂ ਆਪ ਸੱਭ ਦਾ ਬੜਾ ਧੰਨਵਾਦੀ ਹਾਂ, ਜਿਹਨਾਂ ਨੇ ਮੈਨੂੰ ਅੱਜ ਏਥੇ ਨਿਮੰਤਰਿਤ ਕੀਤਾ ਹੈ ਤੇ ਮੇਰਾ ਅੱਜ ਬੜਾ ਸੁਭਾਗ ਹੈ ਜੋ ਮੈਨੂੰ ਆਪ ਜੀ ਦੇ ਮਧੁਰ ਕੀਰਤਨ ਸੁਨਣ ਦਾ ਵੀ ਅਵਸਰ ਮਿਲਿਆ ਹੈ ਤੇ ਮੈਂ ਆਪਣੇ ਜੀਵਨ ਦੀਆਂ ਬੀਤੀਆਂ ਘੜੀਆਂ ਨੂੰਕਦੇ ਵੀ ਨਹੀਂ ਭੁਲਾ ਸਕਦਾ ਜੋ ਆਪ ਨਾਲ ਮਿਲਕੇ ਇਹ ਸੁੱਖ ਸ਼ਾਂਤੀ ਦਾ ਸਮਾਂ ਬਤੀਤ ਕੀਤਾ ਹੈ ਤੇ ਅੰਤ ਵਿਚ ਫਿਰ ਆਪ ਸੱਭ ਨੂੰ ੧੬—੧੭ ਤੇ ੧੮ ਮਈ ਦੇ ਸਮਾਗਮ ਵਿਚ ਸ਼ਾਮਲ ਹੋਣ ਲਈ ਨਿਮੰਤਰਿਤ ਕਰਦਾ ਹਾਂ ਤੇ ਆਪ ਸਭ ਦਾ ਹਾਰਦਿਕ ਧੰਨਵਾਦੀ ਹਾਂ।"

**ਸ੍ਰੀ ਬੀਬਾ ਜੀ—**

ਅੱਜ ਦੁਪਹਿਰੇ ਬਾਈ ਸੇਠ ਰਾਜਪਾਲ ਸਿੰਘ ਤੇ ਉਹਦੀ ਪਤਨੀ ਨਾਲ ਹਜ਼ੂਰੀ ਸੇਵਕ ਬਲਕਾਰ ਸਿੰਘ ਨੇ ਪਥਰੀ ਦੀ ਦਵਾਈ ਦੁਆਣ ਬੀਬਾ (ਸਾਹਿਬ ਕੌਰ) ਜੀ ਤਕ ਭੇਜਿਆ।

ਮੈਂ ਭਾਵੇਂ ਉਹਦਾ ਬਜ਼ੁਰਗ ਸਾਂ ਪਰ ਗੁਰੂ-ਪੁਤਰੀ ਦੇ ਆਦਰ ਵਿਚ ਚਰਨੀਂ ਹਥ ਲਾਇਆ। ਦਵਾਈ ਵਲੋਂ ਇਨਕਾਰ ਸੀ, ਇਸ ਵੇਲੇ ਘਰ ਹੈ ਨਹੀਂ ਸੀ, ਅੰਮ੍ਰਿਤਸਰੋਂ ਮੰਗਵਾ ਕੇ ਦੇਣੀ ਸੀ। ਘਰ ਦੇ ਗੱਲਾਂ ਕਰਨ ਦਾ ਅਵਸਰ ਮਿਲ ਗਿਆ। ਜਦੋਂ ਬੀਬਾ ਜੀ ਜਨਮੇ ਸਨ ਅਖਬਾਰ ਵਿਚ ਖਬਰ ਤਕ ਨਹੀਂ ਸੀ ਦਿਤੀ ਗਈ। ਨਾਮਧਾਰੀਆਂ ਨੇ ਗੁਰੂ ਘਰ ਬਾਲ ਜਨਮ ਦੇਸ ਵਿਦੇਸ ਵਿਚ ਲੱਡੂ ਵੰਡੇ ਸਨ ਪਰ ਮੈਂ ਸਦਾ ਹੀ ਇਸ ਪੁਸ਼ਪ ਬਾਲਾ ਦਾ ਜ਼ਿਕਰ ਕਰਦਾ ਰਿਹਾ ਹਾਂ ਤਕਰੀਰ ਜਾਂ ਤਹਿਰੀਰ ਰਾਹੀਂ। ਅੱਜ ਉਹ ਜ਼ਨਾਨੀ ਦੀਆਂ ਦਹਿਲੀਜ਼ਾਂ ਤੇ ਪੈਰ ਧਰੀ ਮੈਨੂੰ ਮਿਲੇ ਸਨ—ਇਸ ਤੋਂ ਪਹਿਲੋਂ ਸ਼ਾਇਦ ਮੈਂ ਉਠਦੀ ਨਜ਼ਰੇਂ ਵੀ ਉਨ੍ਹਾਂ ਨੂੰ ਵੇਖਿਆ ਨਹੀਂ। ਬੀਬਾ ਜੀ ਵਿਚ ਆਪਣੇ ਗੁਰੂ-ਪਿਤਾ ਦੀਆਂ ਬਹੁਤ ਸਾਰੀਆਂ ਨਿਸ਼ਾਨੀਆਂ ਉਘੜਦੀਆਂ ਹਨ।

ਬੀਬਾ ਜੀ ਮਾਤਾ ਚੰਦ ਕੌਰ ਜੀ ਦੇ ਘਰ ੧੨ ਸਾਲਾਂ ਬਾਅਦ ਹੋਏ। ਸਤਿਗੁਰੂ ਜੀ ਆਪਣੀਆਂ ਸਰਗਰਮ ਹਲਚਲਾਂ ਵਿਚ ਗ੍ਰਸਤ ਜਦੋਂ ਕਦੇ ਉਡੇ-ਉਡੇ ਘਰ ਆਉਂਦੇ ਹਨ ਤਾਂ ਆਪਣੀ ਬਾਲਾ ਵਿਚ ਆਪਣਾ ਆਪ ਵੇਖ ਅਨੰਦਤ ਹੋਣੋਂ ਭਲਾ ਕਿਵੇਂ ਰਹਿਣ! ਮਾਤਾ ਜੀ ਦਾ ਤਾਂ ਧਿਆਨ-ਕੇਂਦਰ ਹੀ ਬੀਬਾ ਜੀ ਹਨ।

**ਠਾਕੁਰ ਦਲੀਪ ਸਿੰਘ ਜੀ—**

ਹਾਂ, ਠਾਕਰ ਜੀ ਦੇ ਵਿਆਹ ਬਾਰੇ ਇਸ ਵਾਰ ਜ਼ਰੂਰ ਚਰਚਾ ਸੀ, ਪਰ ਉਹ ਵੀ ਅਜ ਨਹੀਂ ਹੋਇਆ। ਠਾਕੁਰ ਜੀ ਦੇ ਕਮਰੇ ਵਿਚ ਮੈਨੂੰ ਜਾਣ ਦਾ, ਅਜ ਬਹਾਨਾ ਮਿਲ ਗਿਆ। ਅੰਦਰ ਗਿਆ ਤਾਂ ਇਕ ਵਡੀ ਸਾਰੀ (ਸ਼ਾਇਦ ਕਲਮੀ), ਸਤਿ ਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ, ਫਰੇਮ ਕੀਤੀ ਹੋਈ ਵੇਖੀ। ਉਸ ਦੇ ਹੇਠਾਂ ਠਾਕੁਰ ਜੀ ਦੇ 'ਸਿਮਰਨ' ਵਿਚੋਂ ਇਕ ਰੁਬਾਈ ਲਿਖੀ ਹੋਈ ਸੀ।

**ਸੁਖ ਵੀ ਲੰਘੇ, ਦੁਖ ਵੀ ਲੰਘਸਣ ਤੂੰ ਜੇ ਅੰਦਰ ਵਸੇਂ**
**ਘਾਟਾ ਫ਼ਿਰ ਕਿਸ ਗੱਲ ਦਾ ਰਹਿਣਾ ਜੇ ਹਿਰਦੇ ਵਿਚ ਲੱਸੇਂ**
**ਤੂੰ ਮੇਰੀ ਆਸ, ਓਟ, ਤੂੰ ਉਹਲਾ, ਤੂੰ ਮੈਂ ਮਾਣ ਪਿਆਰੇ**
**ਆਪਣੇ ਪਿਆਰ ਵਿਚ ਰੱਖ ਜਿਉਂਦਾ, ਕਦੇ ਨ ਮੈਥੋਂ ਨੱਸੇਂ।**

**ਭੂੰਤਰ ਨੂੰ—**

ਮੈਂ ਅਤੇ ਕੇਹਰ ਸਿੰਘ ਰਾਤ ਭੈਣੀ ਸਾਹਿਬ ਰਹੇ। ਸਵੇਰੇ ਮੈਂ ਭੂੰਤਰ ਦਾ ਰਾਹ ਲਿਆ, ਹਮਰਾਹੀ ਲੁਧਿਆਣੇ ਨੂੰ ਤੁਰਿਆ। ਸੰਤ ਪ੍ਰੀਤਮ ਸਿੰਘ ਸੁੰਦਰ ਨਗਰ ਨੇ ਆਪਣੀ ਕਾਰ ਵੱਧ ਤੋਂ ਵੱਧ ਤੇਜ਼ ਦੁੜਾ ਕੇ ਲੁਧਿਆਣਾ-ਕੁਲੂ ਬਸ ਖਮਾਣੋਂ ਜਾ ਕੇ ਪਕੜਾਈ। ਪਰ ਇਹ ਬਸ ਮੋਰਿੰਡੇ ਜਾ ਕੇ ਖਰਾਬ ਹੋ ਗਈ। ਹੋਰ ਵੀ ਕਈ ਨਾਮਧਾਰੀ ਸਵਾਰੀਆਂ ਇਸ ਤੇ ਸਨ। ਸਾਰਾ ਦਿਨ ਖੱਜਲ ਖੁਆਰੀ ਦਾ ਸੁਆਦ ਮਾਣਦਿਆਂ ਸ਼ਾਮੀ ੬ ਵਜੇ ਨਵੀਂ ਗੱਡੀ ਤੇ ਸਵਾਰ ਹੋ ੧੯-੧੦-੭੭ ਨੂੰ ਚਾਰ ਵਜੇ ਸਵੇਰੇ ਭੂੰਤਰ ਜਾ ਉਤਰਿਆ।

**੨੩ ਅਕਤੂਬਰ ੯੭੭ ਮੰਡੀ-ਰਵਾਲਸਰ-ਮੰਡੀ—**

ਸਤਿਗੁਰੂ ਜੀ ਮੰਡੀ ਆਏ ਹੋਏ ਸਨ। ਮੈਨੂੰ ਦਰਸ਼ਨ ਦੀ ਤਲਬ ਲਗੀ। ਭੂੰਤਰੋਂ ਸਵੇਰੇ ੬.੨੦ ਤੇ ਬੱਸ ਸਵਾਰ ਹੋ ੯.੨੦ ਮੰਡੀ ਪੁਜਾ। ਚਿੰਤਾ ਸੀ ਬੈਗ ਅਤੇ ਸਾਮਾਨ ਕਿਵੇਂ ਤੇ ਕਿਥੇ ਰਖਾਂਗਾ ਕਿ ਸ੍ਰੀ ਸੁਖਦੇਵ ਸਿੰਘ ਸਪੁਤਰ ਸੰਤ ਜਸਵੰਤ ਸਿੰਘ ਸਰਾਫ ਮਿਲ ਗਿਆ। ਘਰ ਲੈ ਆਇਆ ਸਮੇਤ ਸਾਮਾਨ। ਪ੍ਰਸ਼ਾਦ ਪਾਣੀ ਛਕਾ ਕੇ ਸਤਿਗੁਰੂ ਜੀ ਦੀ ਕੋਠੀ ਲੈ ਗਿਆ ਸਕੂਟਰ ਤੇ ਹੀ। ਕੋਈ ਗਿਆਂ ਓਥੋਂ ਦੇ ਮੁੰਤਜ਼ਿਮਾਂ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਰਵਾਲਸਰ ਗਏ ਹਨ। ਪੁੱਛਣ ਤੇ ਇਹ ਵੀ ਪਤਾ ਲਗਾ ਕਿ ਆਪ ਜੀ ਨਾਲ ਡਰਾਈਵਰ ਸੰਤ ਗੁਰਮੁਖ ਸਿੰਘ, ਹਜ਼ੂਰੀ ਸੇਵਕ ਬਲਕਾਰ ਸਿੰਘ, ਬੀਬਾ ਜੀ ਅਤੇ ਬੀਬੀ ਨਰਿੰਦਰ ਕੌਰ (ਉਸਤਾਨੀ) ਗਏ ਸਨ। ੨ ਵਜੇ ਵਾਪਸੀ ਹੋਵੇਗੀ।

**ਰਵਾਲਸਰ—**

ਸੁਖਦੇਵ ਸਿੰਘ ਨੇ ਕਿਹਾ: ਜੇ ਚਾਹੋ ਤਾਂ ਰਵਾਲਸਰ ਜਾ ਸਕਦੇ ਹਾਂ। ਮੈਨੂੰ ਹੋਰ ਕੀ ਚਾਹੀਦਾ ਸੀ। ਛੇਤੀ ਦਰਸ਼ਨ ਕਰਨ ਵਿਚ ਸੁਖਦੇਵ ਸਿੰਘ ਇਮਦਾਦੀ ਬਣਿਆ ਅਤੇ ਅਸੀਂ ਗੱਲਾਂ ਬਾਤਾਂ ਕਰਦੇ ੧੨.੧੫ ਦੁਪਹਿਰੇ ਰਵਾਲਸਰ ਪਹੁੰਚ ਗਏ।

ਰਵਾਲਸਰ ਮੰਡੀ ਤੋਂ 24 ਕਿਲੋਮੀਟਰ ਦੇ ਫ਼ਾਸਲੇ ਤੇ ਹੈ। ਪੱਕੀ ਸੜਕ ਹੈ। ਮੋੜ ਘੇੜ ਬਹੁਤ ਹਨ। ਹੇਠੋਂ ਤੁਰਦੀ ਸੜਕ ਵੱਖ ਵਖ ਪਹਾੜੀਆਂ ਨੂੰ ਕੱਟਦੀ ਰਵਾਲਸਰ ਜਾ ਪਹੁੰਚਦੀ। ਇਹ ਬਹੁਤ ਪੁਰਾਣਾ ਤੀਰਥ ਹੈ। ਮਹਾਤਮਾ ਬੁੱਧ

ਦੇ ਪੈਰੋਕਾਰਾਂ ਦੇ ਮੰਦਰ ਹਨ। ਇਕ ਦਸਵੇਂ ਸਤਿਗੁਰਾਂ ਦਾ ਇਤਿਹਾਸਕ ਗੁਰਦੁਆਰਾ ਵੀ ਹੈ। ਲਹਿੰਦੇ ਪਾਸੇ ਹਿੰਦੂ ਮੰਦਰ ਵੀ ਲਗਦੇ ਹਨ, ਉਥੋਂ ਇਕ ਬੈਲ ਦਾ ਬੁਤ ਹੈ ਜਿਵੇਂ ਨੰਦੀ ਹੋਵੇ। ਵਿਸ਼ਾਲ ਤੈਲਾਬ ਜਲ ਭਰਪੂਰ ਹੈ। ਪਰ ਉਸ ਦੀ ਇਕ ਸੁੱਕੀ ਬਾਹੀ ਤੇ ਰੁਖ ਲਗਾ ਦਿਤੇ ਗਏ ਹਨ ਤੇ ਬੈਠਣ ਲਈ ਬੈਂਚ ਵੀ ਬਣਾਏ ਗਏ ਹਨ। ਤਾਲਾਬ ਦੁਆਲੇ ਛੋਟੀ ਛੋਟੀ ਫਸੀਲ ਵੀ ਹੈ। ਵੱਸੋਂ ੮੫੦ ਹੈ। ਹੱਟੀਆਂ ਕੁਝ ਸੁੰਨੀਆਂ, ਕੁਝ ਛੰਦ, ਕੁਝ ਬੇਰੌਣਕ ਤੇ ਦੋ ਚਾਰ ਭਰਪੂਰ ਵੀ ਹਨ। ਅਸਾਂ ਸਕੂਟਰ ਤੇ ਚੜ੍ਹੇ ਚੜ੍ਹਾਇਆਂ ਹੀ ਪਰਕਰਮਾ ਕੀਤੀ।

**ਆਪਣੀ ਥਾਂ**

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੁਰਾਣੀਆਂ ਸਰੋਤਾਂ ਅਨੁਸਾਰ, ਭਾਣੇ ਤੋਂ ਬਚਾ ਕੇ ਰਖਣ ਲਈ ਕੁਝ ਕੀਮਤੀ ਪੁਸਤਕਾਂ ਜ਼ਰੂਰੀ ਇਤਿਹਾਸਕ ਚੀਜ਼ਾਂ-ਵਸਤਾਂ ਸੁਰਖਿਆ ਰਖਣ ਲਈ ਚਿਰ ਹੋਇਆ, ਏਥੇ ਜਗਹ ਖਰੀਦੀ। ਉਹ ਨਵੀਂ ਰਵਾਲਸਰ ਕਲਖਰ ਮੰਡੀ ਜਾਣੂ ਰੋਡ ਸੜਕ ਤੇ ੩·੪ ਫਰਲਾਂਗ ਦੇ ਫਾਸਲੇ ਤੇ ਰਵਾਲਸਰ ਖਾਸ ਤੋਂ ਦੋ ਕਿਲੋਮੀਟਰ ਦੇ ਗਰੀਬ ਫਾਸਲੇ ਤੇ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨਾਲ ਮੈਂ ੧੯੫੯ ਵਿਚ ਵੀ ਏਸ ਜਗਹ ਤੇ ਆਇਆ ਸਾਂ।

ਫਿਰ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਏਥੇ ਹੀ ਇਕ ਹੋਰ ਥਾਂ ਖਰੀਦੀ। ਜਿਸ ਵਿਚ ਬਣੇ ਘਰ ਦੇ ਅੰਦਰ ਤਾਂ ਕੱਚੀਆਂ ਕੰਧਾਂ ਹਨ ਪਰ ਬਾਹਰ ਪੱਥਰ ਤਰਾਸ਼ ਕੇ ਲਗਵਾਏ ਗਏ ਹਨ। ਵਰਤਮਾਨ ਸਤਿਗੁਰੂ ਜੀ ਨੇ ਇਹ ਜਗਹ 1965 ਈ: ਵਿਚ ਖਰੀਦੀ।

**ਬਾਬਾ ਸੁੰਦਰ ਸਿੰਘ ਤੇ ਮਾਈ ਗਿਆਨ ਕੌਰ**

ਸਤਿਗੁਰੂ ਪ੍ਰਤਾਪ ਸਿੰਘ ਜੀ ਵਾਲੀ ਖਰੀਦ ਵਿਚ ਅਜ ਕਲ ਸੰਤ ਸੁੰਦਰ ਸਿੰਘ ਤੇ ਮਾਈ ਗਿਆਨ ਕੌਰ ਵਸ ਰਹੇ ਹਨ। ਇਹ ਜੋੜਾ ਰਾਮਗੜ੍ਹੀਆ ਭਾਈਚਾਰੇ ਨਾਲ ਸੰਬੰਧਤ ਹੈ। ਲਾਇਲਪੁਰ ਦੇ ਚੱਕ ਬਲਾਕੀ (ਮੂਲ ਗੁਰਦਾਸਪੁਰ) ਦੇ ਸੰਤਾ ਸਿੰਘ ਜੀ ਦੇ ਸਪੁਤਰ ਸੰਤ ਸੁੰਦਰ ਸਿੰਘ ਅਜ ਕਲ 80 ਸਾਲ ਦੇ ਹਨ। 22 ਸਾਲ ਪਹਿਲਾਂ ਤੋਂ ਸਤਿਗੁਰੂ ਜੀ ਦੀ ਆਗਿਆ ਨਾਲ ਏਥੇ ਆਏ ਸਨ। ਇਸ ਤੋਂ ਪਹਿਲੋਂ ਇਹ ਜੋੜਾ ਸੁੰਦਰ ਨਗਰ (ਹਿਮਾਚਲ ਪ੍ਰਦੇਸ਼) ਵਿਚ ਕਿਰਤ ਵਿਰਤ ਕਰਦਾ ਸੀ। ਅਤੇ ਇਹ ਅਜ ਵੀ ਆਪਣੀ ਕਿਰਤ ਉਤੇ ਹੀ ਜਿਉਂਦਾ ਹੈ। ਬਾਬਾ ਸੁੰਦਰ ਸਿੰਘ ਲੋਕਾਂ ਦੀ ਮਕਾਨ ਉਸਾਰੀ ਲਈ ਬਾਹਰ ਜਾਂਦਾ ਹੈ ਤੇ ਸੁਹਣੀ ਤਰ੍ਹਾਂ ਲਕੜੀ ਦਾ ਕੰਮ ਕਰਦਾ ਹੈ। ਮੰਡੀ ਵਿਚ ਇਹਨੀਂ ਦਿਨੀਂ ਕਾਰੀਗਰਾਂ ਦੀ ਦਿਹਾੜੀ 20/= ਤੋਂ 25/= ਹੈ, ਪਰ ਉਮਰ ਦੇ ਤਕਾਜ਼ੇ ਕਾਰਨ ਇਹ 10/= ਹੀ ਲੈ ਲੈਂਦੇ ਹਨ। ਏਥੇ ਇਹ ਸਤਿਗੁਰਾਂ ਦੀ ਕਿਰਪਾ ਦੁਆਰਾ ਆਪਣੀ ਸੁੱਚੀ ਕਿਰਤ ਨਾਲ ਹੀ ਜ਼ਿੰਦਗੀ ਦੇ ਪਲ ਪੂਰਾ ਕਰਦੇ ਹਨ। ਏਥੇ ਕਦੇ ਕੋਈ ਆਇਆ ਗਿਆ ਨਹੀਂ, ਜਦੋਂ ਆਉਣ ਸਤਿਗੁਰੂ ਜੀ ਹੀ ਆਉਣ। ਜਦੋਂ ਸੱਚੇ ਪਾਤਸ਼ਾਹ ਏਥੇ ਦਰਸ਼ਨ ਦਿੰਦੇ ਹਨ ਉਦੋਂ ਹੋਰ ਵੀ ਸਿਖ-ਸਾਧਾਂ ਦੇ ਦਰਸ਼ਨ ਪ੍ਰਾਪਤ ਕਰ ਲੈਂਦੇ ਹਨ।

**ਸੰਤ ਕੇਸਰ ਸਿੰਘ**

ਤੀਜਾ ਸਿੰਘ ਇਹਨਾਂ ਪਾਸ ਇਕ ਹੋਰ ਹੈ, ਨਾਬੀਨਾ ਕੇਸਰ ਸਿੰਘ। ਮੈਨੂੰ ਦਸਿਆ ਗਿਆ ਕਿ ਇਹ ਸੂਰਮਾ ਸਿੰਘ ਬੜੀ ਸੂਝ ਸਮਝ ਵਾਲਾ ਹੈ। ਸੁੰਦਰ ਨਗਰ ਕਿ ਸੁਕਤੇ ਦੁਕਾਨ ਵੀ ਕਰਦਾ ਰਿਹਾ ਹੈ। ਗੰਨੇ ਵੇਚਦਾ ਸੀ। ਪੈਸੇ ਦਾ ਖੋਟਾ ਖਰਾ ਹੋਣਾ ਪਛਾਣ ਲੈਂਦਾ ਸੀ। ਜਿਥੋਂ ਇਕ ਵਾਰ ਹੋ ਆਵੇ ਦੂਜੀ ਵਾਰ ਉਥੇ ਬਿਨਾਂ ਕਿਸੇ ਇਮਦਾਦੀ ਦੇ ਜਾ ਸਕਦਾ ਹੈ। ਇਹ ਸਜਣ ਸਾਲ ਦੇ ਤਿੰਨ ਸੌ ਦਿਨ ਤਾਂ ਦੌਰੇ ਤੇ ਰਹਿੰਦਾ ਹੈ। ਮੁਸ਼ਕਲ ਨਾਲ ਹੀ 65 ਦਿਨ ਘਰ ਕਢਦਾ ਹੈ। ਰਿਹਾਇਸ਼ ਇਹਨੇ ਬਾਬਾ ਸੁੰਦਰ ਸਿੰਘ ਹੁਰਾਂ ਦੇ ਪਾਸ ਬਣਾਈ ਹੋਈ ਹੈ।

ਪਹਾੜੀ ਢਲਵਾਣ ਉਤੇ ਪਹਾੜੀ ਢੰਗ ਦੇ ਇਹ ਘਰ ਅਜੇ ਬਿਨਾ ਬਿਜਲੀ-ਬੱਤੀ ਦੇ ਹਨ। ਰਾਤ ਦੀ ਨੀਰਵਤਾ ਡਾਢੀ ਅਖਰਦੀ ਹੈ।

**ਜਥੇਦਾਰ ਪਿਆਰਾ ਸਿੰਘ ਮਸਤਾਨੀ ਸੇਵਾਂ ਕੌਰ**

ਸਤਿਗੁਰੂ ਜਗਜੀਤ ਸਿੰਘ ਜੀ ਦੇ ਖਰੀਦੇ ਮਕਾਨ ਵਿਚ ਜਥੇਦਾਰ ਪਿਆਰਾ ਸਿੰਘ ਹੁਸ਼ਿਆਰਪੁਰੀ ਅਤੇ ਮਸਤਾਨੀ ਸੇਵਾ ਕੌਰ ਰਹਿੰਦੇ ਹਨ।

ਸਾਡੇ ਪਹੁੰਚਣ ਤਕ ਸਤਿਗੁਰੂ ਜੀ ਪ੍ਰਸ਼ਾਦ ਪਾਣੀ ਛਕਕੇ ਵਿਰਾਜ ਚੁਕੇ ਸਨ। ਸਾਨੂੰ ਆਪ ਜੀ ਨਾਲ ਆਇਆਂ ਚੋਂ ਕੋਈ ਵੀ ਨਜ਼ਰ ਨਾ ਪਿਆ। ਜਦੋਂ ਅਸੀਂ ਇਸ ਮਕਾਨ ਵਿਚ ਸੰਤ ਪਿਆਰਾ ਸਿੰਘ ਨੂੰ ਮਿਲੇ ਤਾਂ ਉਹ ਮੇਰੇ ਚਿਰ ਪਰਿਚਿਤ ਨਿਕਲੇ। ਰੰਗ ਵਿਚ ਆਕੇ ਕਹਿਣ ਲਗੇ : ਸਤਿਗੁਰੂ ਆਉਣ

ਹੀ ਤਾਂ ਤੁਸੀਂ ਵੀ ਆਉ। ਅਤੇ ਮੰਡੀ ਦੇ ਇਕ ਹੋਰ ਸਿੰਘ ਸ: ਧਨਵੰਤ ਸਿੰਘ (ਬਨਾਸਪਤੀ ਤੇ ਸੀਮਿੰਟ ਡੀਲਰ) ਵੱਲ ਵੇਖ ਕੇ ਆਖਿਆ : ਪੁਛ ਲਓ, ਸਾਡੀ ਕੋਈ ਬਾਤ ਪੁਛਦਾ ਹੈ ? ਬਾਰਾਂ ਸਾਲ ਹੋਏ ਹਨ ਸਾਨੂੰ ਏਥੇ ਆਇਆਂ ਕਦੇ ਕੋਈ ਨਹੀਂ ਆਇਆ। ਸਤਿਗੁਰੂ ਸਚੇ ਪਾਤਸ਼ਾਹ ਆਉਣ ਤਾਂ ਭਾਵੇਂ ਕੋਈ ਨਾਲ ਆ ਜਾਵੇ।

ਸਤਿਗੁਰੂ ਦੇ ਇਹ ਪਿਆਰੇ ਘਰ-ਬਾਰ ਤੇ ਪੁੱਤ-ਪਰਵਾਰ ਛਡ ਆ ਗਿਆ। ਮੰਨ ਕੇ ਇਸ ਇਕਾਂਤ ਵਿਚ, ਨਿਤਾਂਤ-ਇਕਾਂਤ ਵਿਚ ਡੇਰੇ ਜਮਾਈ ਬੈਠੇ ਹਨ ਜਿਥੇ ਪਹਾੜੀਆਂ ਅਤੇ ਪਹਾੜੀ ਲੋਕਾਂ ਦਾ ਹੀ ਚੁਗਿਰਦਾ ਹੈ।

ਮਸਤਾਨੀ ਸੇਵਾ ਕੌਰ ਨੇ ਸਾਨੂੰ ਸਭ ਨੂੰ ਪ੍ਰਸ਼ਾਦਾ ਛਕਣ ਲਈ ਜ਼ੋਰ ਦਿਤਾ। ਏਥੇ ਇਕਦਮ ਨਵਿੱਤੀ ਥਾਂ ਉਤੇ ਪਰਸ਼ਾਦਾ (ਰੋਟੀ), (ਦੋ ਸਬਜ਼ੀਆਂ—ਗੋਭੀ ਤੇ ਆਲੂ ਮਟਰ—ਖੀਰ ਹਲਵਾ-ਮਿਠਾਈ), ਬਰਫੀ ਤੇ ਮੱਠੀਆਂ ਅਤੇ ਦਹੀਂ ਮੱਖਣ ਆਦਿ ਪਰੋਸ ਕੇ ਦਿਤੇ।

### ਪਹਾੜੀਆਂ ਵਿਚ ਚੰਨ

ਸਤਿਗੁਰਾਂ ਦੇ ਦਰਸ਼ਨ ਕਰਨ ਦੀ ਤਲਬ ਅੰਦਰ ਸੀ। ਅਜੇ ਗੱਲ ਹੀ ਪਏ ਕਰਦੇ ਸਾਂ ਕਿ ਸ੍ਰੀ ਹਜ਼ੂਰ ਦੇ ਬੋਲ ਦਹਿਲੀਜ਼ ਵਿਚ ਸੁਣਾਈ ਦਿਤੇ। ਸਭ ਨੇ ਚਰਨੀਂ ਹੱਥ ਲਾਇਆ। ਮੈਂ ਵੀ ਆਪਣੇ ਆਉਣ ਦੀ ਵਿਥਿਆ ਦੱਸੀ। ਸਤਿਗੁਰੂ ਜੀ ਨੇ ਮੇਰੇ ਸਾਥੀ ਸੁਖਦੇਵ ਸਿੰਘ ਦੀ ਗੱਲ੍ਹ ਤੇ ਲਾਡ ਨਾਲ ਨਿਕੜੀ ਜਿਹੀ ਚਪੇੜ ਲਾਉਂਦਿਆਂ ਉਸਨੂੰ ਪਿਆਰ ਦਿਤਾ ਅਤੇ ਨਾਲ ਹੀ ਮੈਨੂੰ ਨਾਲ ਲੈ ਕੇ ਆਉਣ ਦੀ ਦਾਦ ਵੀ।

### ਸੁਖਦ ਘੜੀ

ਸਾਡੇ ਪ੍ਰਸ਼ਾਦ ਛਕਣ ਉਪਰੰਤ ਸਤਿਗੁਰੂ ਜੀ ਦੇ ਦਰਸ਼ਨ ਸੰਤ ਸੁੰਦਰ ਸਿੰਘ-ਮਾਈ ਗਿਆਨ ਕੌਰ ਦੇ ਕਮਰਿਆਂ ਵਿਚ ਹੋਏ। ਏਥੇ ਸ੍ਰੀ ਸਤਿਗੁਰੂ ਜੀ ਅਤੇ ਉਨ੍ਹਾਂ ਦੇ ਸੇਵਕ ਸੰਤ ਬਲਕਾਰ ਸਿੰਘ ਹੁਰਾਂ ਜਦੋਂ ਸਾਡੇ ਵਰਗੇ ਨਿਮਾਣਿਆਂ-ਨਿਤਾਣਿਆਂ ਨੂੰ, ਆਪ ਹਥੀਂ ਕਟ ਕਟ ਅਮਰੂਦ ਦੇ ਟੁਕੜੇ ਸਾਨੂੰ ਖੁਆਏ ਤਾਂ ਸਤਿਗੁਰੂ ਦੇ ਪਿਆਰ ਨੇ ਸਾਡੇ ਤਨ ਮਨ ਵਿਚ ਇਕ ਅਨਹਦ ਝਰਨਾਟ ਛੇੜ ਦਿਤੀ। ਕਿਡੇ ਭਾਗਾਂ ਵਾਲੇ ਸਾਂ ਅਸੀਂ! ਸਤਿਗੁਰਾਂ ਉਠਕੇ ਤੁਰਨ ਲਗਿਆਂ ਮੁਸਕਰਾਂਦਿਆਂ ਬਚਨ ਕੀਤਾ।

### ਹਉਂ ਨੂੰ ਮਾਤ

ਸ੍ਰੀ ਧਨਵੰਤ ਸਿੰਘ ਨੇ ਮੈਨੂੰ ਦਸਿਆ : ਇਸ ਜਗਹ ਟਿਊਬਵੈੱਲ ਲਾਉਣ ਦੇ ਜਤਨ ਵਿਚ ਦਿੱਲੀਉਂ ਇਕ ਸਿਆਣਾ ਆਇਆ। ਉਹ ਕਹਿੰਦਾ ਸੀ ਕਿ ਉਸਨੂੰ ਧਰਤੀ ਹੇਠਲੇ ਪਾਣੀ ਦੀਆਂ ਚਾਲਾਂ ਦਾ ਬੜਾ ਗਿਆਨ ਸੀ। ਉਹ ਟਪ ਹੀ ਉਥੇ ਮਾਰਦਾ ਹੈ ਜਿਥੋਂ ਪਾਣੀ ਦਾ ਸੋਮਾ ਫੁਟ ਨਿਕਲੇ। ਆਪਣੇ ਗੁਣ ਦਾ ਉਸਨੂੰ ਹਦੋਂ ਵਧ ਮਾਣ ਸੀ।

ਉਹ ਸਾਰਾ ਜ਼ੋਰ ਇਸ ਬਾਏ ਲਾ ਹਟਿਆ ਪਰ ਪਾਣੀ ਦੀ ਪਰਤ ਦਾ ਸਥਾਨ ਨਹੀਂ ਪਛਾਣ ਸਕਿਆ। ਧਨਵੰਤ ਸਿੰਘ ਹੁਰਾਂ ਦਸਿਆ : ਆਹ ਦੇਖਦੇ ਹੋ ਨਾ ਪਾਣੀ ਦੀ ਕੂਲ ! ਇਹ ਏਸੇ ਧਰਤੀ ਹੇਠੋਂ ਨਿਕਲ ਰਹੀ ਹੈ, ਜਿਥੇ ਸਿਆਣੇ ਦੀ ਸਾਰੀ ਚਤਰਾਈ ਦਫ਼ਨ ਹੋ ਗਈ ਸੀ। ਸਤਿਗੁਰੂ ਜੀ ਨੇ ਉਸ ਅਭਿਮਾਨੀ ਦੀ ਮਾਣ ਨੂੰ ਜਗਹ ਮਾਤ ਦਿਤੀ।

### ਮੰਡੀ ਵਾਲਿਆਂ ਨੂੰ ਖੁਸ਼ੀਆਂ

ਜਦੋਂ ਸਤਿਗੁਰੂ ਜੀ ਦੀ ਸੇਵਾ ਵਿਚ ਅਸੀਂ ਮੁੜ ਹਾਜ਼ਰ ਹੋਏ ਤਾਂ ਆਪ ਮੰਡੀ ਵਾਲੇ ਨਾਮਧਾਰੀਆਂ ਨੂੰ ਖੁਸ਼ੀਆਂ ਬਖਸ਼ਦਿਆਂ ਧਨਵੰਤ ਸਿੰਘ-ਸੁਖਦੇਵ ਸਿੰਘ ਤੇ ਮੇਰੇ ਹੁੰਦੇ ਬਚਨ ਕੀਤਾ : ਇਸ ਵਾਰ ਮੰਡੀ ਵਾਲੇ ਸਿੰਘਾਂ ਨੇ ਵਿਤੋਂ ਵੱਧ ਢਾਲ ਮਾਰ ਦਿਤੀ ਹੈ। ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦੀ ਉਸਾਰੀ ਹਿਤ ਇਹਨਾਂ ਤਨ ਮਨ ਤੇ ਧਨ ਸਹਿਤ ਵਡੀ ਸੇਵਾ ਕੀਤੀ। ਜਦੋਂ ਕਿ ਥਾਈਲੈਂਡ ਤੇ ਜੀਵਨ ਨਗਰ ਇਲਾਕੇ ਨੇ ਅਜੇ ਤਕ ਆਪਣਾ ਭਾਗ ਨਹੀ ਪਾਇਆ।

### ਧਨਵੰਤ ਦੀ ਹੋਰ ਧਨ ਲਈ ਬੇਨਤੀ

ਸ: ਧਨਵੰਤ ਸਿੰਘ ਸਪੁਤਰ ਸ੍ਰੀ ਜਗੀਰ ਸਿੰਘ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ : ਜੇ ਹਜ਼ੂਰ ਹੁਕਮ ਕਰਨ ਤਾਂ ਇਕ ਦੁਕਾਨ ਸ਼ਿਮਲੇ ਖੋਲ੍ਹ ਲਈਏ। ਹੁਣ ਤਾ ਬਸ ਆਪਣੀ ਆਗਿਆ ਦੀ ਜ਼ਰੂਰਤ ਹੈ।

ਸਤਿਗੁਰੂ ਜੀ ਨੇ ਫ਼ਰਮਾਇਆ : ਬੜੀ ਚੰਗੀ ਗਲ ਹੈ ਕਰੋ ਵਿਹਾਰ ਸ਼ਿਮਲੇ ਵੀ। ਪਰ ਏਥੋਂ ਦੇ ਕਾਰੋਬਾਰ ਨੂੰ ਆਂਚ ਨਾ ਆਵੇ। ਸਿੰਘ ਨੇ ਪ੍ਰਸੰਨ ਹੁੰਦਿਆਂ ਕਿਹਾ : ਏਥੇ ਨੌਕਰਾਂ ਤੋਂ ਕੰਮ ਕਰਵਾਂਦੇ ਰਹਾਂਗੇ ਜੀ।

## ਖੂਹੀ ਦਾ ਟਪ

ਸ੍ਰੀ ਸਤਿਗੁਰੂ ਜੀ ਨੇ ਇਸ ਮਕਾਨ ਦੇ ਸੁਰਖਿਅਕ ਜਥੇਦਾਰ ਪਿਆਰਾ ਸਿੰਘ ਨੂੰ ਕਿਹਾ : ਤੁਸੀਂ ਮੁੜ ਖੂਹੀ ਲੁਆਣ ਦਾ ਤਰੱਦਦ ਕਰੋ। ਖੂਹ ਕਿਥੇ ਲਾਇਆ ਜਾਏ, ਇਹ ਦੱਸਣ ਲਈ ਹਜ਼ੂਰ ਦੂਜੀ ਪੌਲੀ ਵਿਚ ਉਤਰੇ ਤਾਂ ਸ: ਧਨਵੰਤ ਸਿੰਘ ਨੇ ਅਰਜ਼ ਕੀਤੀ : ਸੱਚੇ ਪਾਤਸ਼ਾਹ ! ਏਥੇ ਲਗਣ ਵਾਲੇ ਖੂਹ ਦਾ ਸਾਰਾ ਖਰਚਾ ਮੈਂ ਦਿਆਂਗਾ। ਕਿਰਪਾ ਕਰਕੇ ਆਪ ਟੱਪ ਉਥੇ ਹੀ ਲਾਓ ਜਾਂ ਲੁਆਓ ਜਿਥੋਂ ਜਲ ਨਿਕਲ ਹੀ ਆਉਣਾ ਹੋਵੇ।

ਸਤਿਗੁਰੂ ਜੀ ਬਚਨ ਕੀਤਾ : ਸਾਡਾ ਕੰਮ ਤਾਂ ਜਤਨ ਕਰਨਾ ਹੀ ਹੈ, ਜਿਵੇਂ 'ਕਰਹੁ ਜਤਨ ਜਿ ਹੋਇ ਮਿਹਰਵਾਨਾ !' ਫਲ ਤਾਂ ਭਗਵਾਨ ਦੀ ਇਛਾ ਤੇ ਹੀ ਹੈ। ਅਸੀਂ ਉੱਦਮ ਕਿਉਂ ਤਿਆਗੀਏ।

ਸਚੇ ਪਾਤਸ਼ਾਹ ਜੀ ਨੇ ਧਨਵੰਤ ਸਿੰਘ ਹੁਰਾਂ ਨੂੰ ਆਖਿਆ : ਜਦੋਂ ਅਵਸਰ ਮਿਲੇ, ਅਰਦਾਸ ਕਰਕੇ, ਜਥੇਦਾਰ ਪਿਆਰਾ ਸਿੰਘ ਤੋਂ ਹੀ ਟੱਪ ਲੁਆ ਲੈਣਾ।

ਸ: ਧਨਵੰਤ ਸਿੰਘ ਨੇ ਪਿਆਰਾ ਸਿੰਘ ਹੁਰਾਂ 5-7 ਤਕੜੇ ਸਰੀਰਾਂ ਵਾਲੇ ਮਜ਼ਦੂਰ ਹੱਥਾਂ ਹੇਠਾਂ ਰਖਣ ਲਈ ਪੱਕੀ ਕੀਤੀ।

## ਕੀ ਨਾਮ ?

ਭਾਵੇਂ ਗੁਰੂ ਸਪੁਤਰੀ ਬੀਬਾ ਜੀ ੧੪-੧੫ ਸਾਲਾਂ ਦੇ ਹੋ ਗਏ ਸਨ ਪਰ ਮੈਂ ਅਜੇ ਉਨ੍ਹਾਂ ਦੇ ਨਾਮ ਤੋਂ ਅਣਭਿਗ ਸਾਂ। ਅੱਜ ਰਵਾਲਸਰ ਦੀ ਏਸੇ ਧਰਤੀ ਤੇ ਮੈਂ ਸਤਿਗੁਰੂ ਜੀ ਨੂੰ ਬੀਬਾ ਜੀ ਦਾ ਨਾਮ ਪੁਛਿਆ। ਸਤਿਗੁਰੂ ਜੀ ਨੇ ਇਹਨਾਂ ਸ਼ਬਦਾਂ ਨਾਲ ਗੱਲ ਮੁਕਾ ਦਿਤੀ : ਸਾਹਿਬ ਕੌਰ।

## ਮੰਡੀ ਨੂੰ

ਦੀਨ ਦਿਆਲ ਜੀ ਤੇ ਨਾਲ ਆਏ ਕਾਰ ਦੁਆਰਾ ਇਕ ਵਜੇ ਦੁਪਹਿਰੇ ਮੰਡੀ ਨੂੰ ਰਵਾਨਾ ਹੋਏ। ਸੁਖਦੇਵ ਸਿੰਘ ਅਤੇ ਮੈਂ ਜਦੋਂ ਸਕੂਟਰ ਤੇ ਵਾਪਸੀ ਲਈ ਜਾ ਰਹੇ ਸਾਂ ਤਾਂ ਪਹਾੜੀ ਸੜਕਾਂ ਦੀ ਅਗਲੀ ਲਹਾਈ ਤੇ ਸਤਿਗੁਰੂ ਜੀ ਕਾਰ-ਹੈੱਡ ਵਿਚੋਂ ਬਾਹਰ ਨਿਕਲ ਆਲਾ ਦੁਆਲਾ ਵੇਖਦੇ ਨਜ਼ਰ ਆਏ। ਜਾਪਦਾ ਸੀ ਜਿਵੇਂ ਉਹ ਕਾਰ ਵਿਚ ਖਲੋਤੇ ਹੀ ਜਾ ਰਹੇ ਹੋਣ। ਉਹਨਾਂ ਦੀ ਕਾਰ ਦੀ ਛੱਤ ਵਿਚ ਅਗੇ ਪਿਛੇ ਹੋਣ ਵਾਲਾ ਇਕ ਹਿੱਸਾ ਹੈ ਜਿਸ ਨਾਲ ਸ਼ੁੱਧ ਹਵਾ ਕਾਰ ਵਿਚ ਪਰਵੇਸ਼ ਕਰਦੀ ਰਹਿੰਦੀ ਹੈ ਤੇ ਖੁਲ੍ਹੇ ਅਸਮਾਨ ਦਾ ਦ੍ਰਿਸ਼ ਨਜ਼ਰ ਆਉਂਦਾ ਰਹਿੰਦਾ ਹੈ।

## ਸਖਤ ਢਿਡ

ਰਵਾਲਸਰ ਸਤਿਗੁਰੂ ਨਿਵਾਸ ਵਿਚ ਜਦੋਂ ਅਸੀਂ ਪਰਸ਼ਾਦ ਛਕ ਰਹੇ ਸਾਂ ਤਾਂ ਇਕ ਵਾਰ ਸਤਿਗੁਰੂ ਜੀ ਸਾਨੂੰ ਦਰਸ਼ਨ ਦੇਣ ਆਏ ਸਨ। ਓਦੋਂ ਮੈਂ ਦ੍ਰਵਤ ਹਿਰਦੇ ਨਾਲ ਅਰਜ਼ ਕੀਤੀ ਸੀ : ਦੀਨ ਦਿਆਲ ! ਬੜਾ ਚੰਗਾ ਕਰਦੇ ਜੇ ਇਹਨਾਂ ਦੂਰ-ਦਰਾਜ਼ ਰਹਿੰਦੇ ਇਕਲਾਪੇ ਸਰੀਰਾਂ ਨੂੰ ਇਸ ਆ ਨਿਵਾਜਦੇ ਹੋ। ਸਤਿਗੁਰੂ ਜੀ ਬਚਨ ਕੀਤਾ : ਕਵੀ ਜੀ, ਇਹਨਾਂ ਦਾ ਪ੍ਰੇਮ ਮੈਨੂੰ ਕਿਥੇ ਕਿਥੇ ਨਹੀਂ ਲੈ ਜਾਂਦਾ। ਇਹੋ ਜਿਹੇ ਪ੍ਰੇਮੀ ਜੀਉੜਿਆਂ ਲਈ ਸਫ਼ਰ ਕਰਦੇ ਕਈ ਵਾਰ ਮੇਰਾ ਪੇਟ ਬੜਾ ਸਖਤ ਹੋ ਜਾਂਦਾ ਹੈ।

## ਸ਼ਾਮ ਦਾ ਦੀਵਾਨ—

ਅੱਜ ਸ਼ਾਮ ਦਾ ਦੀਵਾਨ ਮੰਡੀ ਦੀ ਨਾਮਧਾਰੀ ਧਰਮ-ਸ਼ਾਲਾ ਵਿਚ ਹੈ। ਸਤਿਗੁਰੂ ਜੀ ਏਥੇ ਕੱਲ ਸ਼ਾਮੀ ੬ ਵਜੇ ਦੇ ਆਏ ਹੋਏ ਹਨ। ਸਵੇਰੇ 'ਆਸਾ ਦੀ ਵਾਰ' ਦਾ ਕੀਰਤਨ ਸ੍ਰੀ ਹਜ਼ੂਰ ਦੇ ਸੋਹੇਂ ਹੀ ਹੋਇਆ। ਅੱਜ ਸ਼ਾਮ ਦੇ ਦੀਵਾਨ ਵਿਚ ਪਹਿਲਾਂ ਇਕ ਘੰਟਾ ਸਮੂਹਿਕ ਨਾਮ ਸਿਮਰਨ, ਅਤੇ ਫਿਰ ਇਕ ਸ਼ਬਦ ਦੇ ਕੀਰਤਨ ਉਪਰੰਤ ਹੀ ਅਰਦਾਸ ਹੋ ਗਈ।

## ਨਾਮਧਾਰੀ ਵਿਦਿਅਕ ਜੱਥਾ—

ਉਪਰੰਤ ਧਰਮਸ਼ਾਲਾ ਵਿਚ ਹੀ ਸੰਗਤ ਦੇ ਹੁੰਦਿਆਂ ਨਾਮਧਾਰੀ ਵਿਦਿਅਕ ਜਥੇ ਦੇ ਨੌਂ ਬੱਚਿਆਂ ਨੇ ਸਤਿਗੁਰੂ ਜੀ ਨੂੰ ਸੰਗੀਤ ਸੁਣਾਇਆ। ਤਿੰਨ ਬੱਚਿਆਂ ਨੇ ਪ੍ਰਭਾਵਸ਼ਾਲੀ ਲੈਕਚਰ ਦਿਤੇ। ਮੈਨੂੰ ਵੀ ਆਗਿਆ ਹੋਈ ਕਿ ਬੱਚਿਆਂ ਨੂੰ ਨਾਮਧਾਰੀ ਅਦਬ-ਅਦਾਬ ਬਾਰੇ ਕੁਝ ਦੱਸਾਂ। ਮੈਂ ੧੦ ਮਿੰਟ ਤਕ ਕਈ ਏਧਰ-ਓਧਰ ਦੀਆਂ ਗੱਲਾਂ ਕੀਤੀਆਂ।

ਫਿਰ ੧੦ ਕੁ ਮਿੰਟ ਸਤਿਗੁਰੂ ਜੀ ਨੇ ਬੱਚਿਆਂ ਦੀ ਹੌਸਲਾ ਅਫ਼ਜ਼ਾਈ ਲਈ ਲਾਏ. ਸੰਗਤ, ਬੱਚੇ ਅਤੇ ਖੁਦ ਸਤਿਗੁਰੂ ਜੀ ਇਸ ਘੜੀ ਆਨੰਦ ਦੇ ਹੁਲਾਰਿਆਂ ਵਿਚ ਸਨ।

ਸੰਗੀਤ ਸਭਾ ਬਾਦ ਮੈਨੂੰ ਆਗਿਆ ਹੋਈ ਕਿ ਮੈਂ ਸਵੇਰੇ ਪਹਿਲੀ ਬਸ ਲੈ ਕੇ ਹੀ ਮਨਾਲੀ ਪਹੁੰਚ ਜਾਵਾਂ।

## ੨੫ ਅਕਤੂਬਰ ੧੯੭੭

## ਮਨਾਲੀ--

ਮੈਂ ਰਾਤ ਸੇਠ ਗਿਆਨ ਸਿੰਘ ਹੁਰਾਂ ਵਲ ਕਟੀ। ਸਵੇਰੇ ੩-੩੦ ਵਜੇ ਇਸ਼ਨਾਨ ਕਰ ਲਿਆ ਤਾਂ ਗਿਆਨ ਸਿੰਘ ਜੀ ਨੇ ਬਸ ਅਡੇ ਦਾ ਰਾਹ ਵਿਖਾ ਦਿਤਾ। ਮੈਨੂੰ ਸਟੇ-

ਡਿੰਗ ਟਿਕਟ ਹੀ ਮਿਲ ਸਕਦਾ ਸੀ। ੧੦੭ ਮੀਲ ਖਲੇ ਖਲੋਤੇ ਪਹਾੜੀ ਸਫ਼ਰ ਕਰਨ ਦੀ ਮੇਰੀ ਵਾਹ ਨਹੀਂ ਸੀ। ਮੈਂ ਭੂੰਤਰ ਤਕ ਤਾ ਟਿਕਟ ਲੈ ਕੇ ਪਹਿਲੀ ਬੱਸ ਦੀ ਭੀੜ ਵਿਚ ਪੈਰ ਅੜਾ ਕੇ ਖਲੋ ਗਿਆ।

ਭੂੰਤਰ ਆਪਣੇ ਬੱਚਿਆਂ (ਧੀ-ਜੁਆਈ) ਪਾਸ ਉਤਰ, ਨਾਸ਼ਤਾ ਕਰ, ਲੁੜੀਂਦੇ ਕਪੜੇ ਲੈ ੯-੩੦ ਦੀ ਬਸ ਫੜ ੧੨-੩੦ ਮਨਾਲੀ ਜਾ ਉਤਰਿਆ।

ਮਨਾਲੀ ਸੈਰ ਸਪਾਟੇ ਅਤੇ ਇਕਾਂਤ ਮਾਣਨ ਦੀ ਖ਼ੂਬ-ਸੂਰਤ ਜਗ਼ਹ ਹੈ। ਦੂਰ ਦੀਆਂ ਪਹਾੜੀ ਚੋਟੀਆਂ ਬਰਫ ਨਾਲ ਚਮਕਦੀਆਂ, ਨੇੜੇ ਦੇ ਪਹਾੜਾਂ ਤੇ ਢਲਾਨਾਂ ਕੰਢੇ ਉਗੇ ਦਿਆਰ ਤੇ ਚੀਲਾਂ ਦੇ ਸੰਘਣੇ ਜੰਗਲ, ਭਰਪੂਰ ਹਰਿਆਲੀ; ਚੜ੍ਹਦੇ ਪਾਸੇ ਬਿਆਸ ਦਾ ਡੂੰਘੀ ਢਾਲੇ ਗੁਜ਼ਰਨਾ ਕੁਦਰਤ ਦਾ ਮਨ-ਮੋਂਹਦਾ ਨਜ਼ਾਰਾ। ਪਹਾੜਾਂ ਦੀ ਗੋਦ ਵਿਚ ਨਿੱਕਾ ਜਿਹਾ ਸ਼ਹਿਰ ਮਨਾਲੀ। ਜਦੋਂ ਮੈਂ ੧੯੬੩ ਵਿਚ ਪਹਿਲੀ ਵਾਰ ਏਥੇ ਆਇਆ ਸਾਂ ਉਦੋਂ ਤਾਂ ਕਾਫੀ ਵਿਰਲਾ ਵਿਰਲਾ ਸੀ, ਪਰ ਅਜ ਤਾਂ ਬੜੀ ਰੌਣਕ ਸੀ। ਕੁਲੂ ਵਿਚ ਤਾਂ ਅਜਕਲ ਦੁਸਹਿਰਾ ਹੋਣ ਕਾਰਨ ਭੀੜ ਭਾੜ ਸੀ ਪਰ ਏਥੇ ਸੈਲਾਨੀਆਂ ਦਾ ਮੌਸਮ ਹੋਣ ਕਾਰਨ ਚਹਿਲ ਪਹਿਲ ਸੀ।

### ਕੋਠੀ ਮਨਾਲੀ—

ਸਾਡੇ ਸਤਿਗੁਰੂ ਜੀ ਸਦਾ ਹੀ ਕੁਦਰਤ ਨਾਲ ਆਪਣੇ ਆਪ ਨੂੰ ਸਰਸ਼ਾਰ ਰਖਦੇ ਹਨ। ਭਲਾ ਮਨਾਲੀ ਕਿਵੇਂ ਨ ਮੋਹ ਲੈਂਦੀ। ਸਤਿਗੁਰੂ ਜੀ ਅਨਿਨ ਪ੍ਰੇਮੀ ਸੇਠ ਤਰਲੋਕ ਸਿੰਘ ਵੀ ਉੱਚੀਆਂ ਸਿਫਤਾਂ ਦੇ ਮਾਲਕ ਹਨ। ਦੋਹਾਂ ਨੂੰ ਹੀ ਮਨਾਲੀ ਨੇ ਮਨਾ ਲਿਆ ਤੇ ਸੇਠ ਹੁਰਾ ਬਿਆਸ ਦੇ ਚੜ੍ਹਦੇ ਕੰਢੇ ਪਿੰਡ ਦਦੌਰਾ ਦੀ ਧਰਤੀ ਦਾ ਇਕ ਟੁਕੜਾ ਖਰੀਦ ਲਿਆ। ਬਿਆਸ ਦੀ ਗਹਿਰਾਈ ਦੇ ਨਾਲ ਪਾਰਲੇ ਕੰਢੇ ਉੱਚੀਆਂ ਉੱਚੀਆਂ ਚੀਲਾਂ ਦਾ ਜੰਗਲ, ਉਰਲੇ ਕੰਢੇ ਸੇਉਆਂ ਦੀ ਪੌਣੇ ਚਾਰ ਵਿਘੇ ਬਗੀਚੀ ਵਿਚ ਸੁਖਦਾਈ ਸਥਾਨ, ਰੁਹਤਾਂਗ ਵਾਲੀ ਸੜਕ ਤੇ ਮਨਾਲੀ ਦਾ ਬਿਆਸ ਉਤਲਾ ਪੁਲ ਲੰਘਦੇ ਜਗਤ ਸੁਖ ਵਾਲੀ ਸੜਕੇ ਪਿਆਂ ਡੇਢ ਫਰਲਾਂਗ ਦੇ ਫ਼ਾਸਲੇ ਤੇ ਇਹ ਜ਼ਮੀਨ ਹੈ। ੧੦੦ ਤੋਂ ਵੱਧ ਸੇਉਆਂ ਦਾ ਬੂਟਾ, ਜੁ ਸਾਲਾਨਾ ੧੩੦੦੦/- ਵਟਾ ਸਕਦਾ ਹੈ, ਸੇਠ ਤ੍ਰਿਲੋਕ ਸਿੰਘ ਹੁਰਾਂ ੧੯੬੭ ਵਿਚ ਖਰੀਦਿਆ ਸੀ। ਅੱਜ ਕੱਲ ਇਸ ਥਾਂ ਵਿਚ ਤਿੰਨ ਮਕਾਨ ਹਨ।

ਪਹਿਲਾਂ ਲੱਕੜ ਦੀਆਂ ਦੀਵਾਰਾਂ ਦਾ ਖੁਲ੍ਹਾ ਸਥਾਨ ਹੈ ਜਿਸ ਨੂੰ ਤਿੰਨ ਕਮਰੇ ਅਤੇ ਇਕ ਵਰਾਂਡੇ ਵਿਚ ਵਿਭਕਤ ਕੀਤਾ ਗਿਆ ਹੈ। ਗੁਸਲਖਾਨਾ ਟੱਟੀ ਨਾਲ ਹੈ। ਦੋ ਕਮਰਿਆਂ ਵਿਚਲੀ ਦੀਵਾਰ ਇੱਛਾ ਅਨੁਸਾਰ ਲਾਂਭੇ ਵੀ ਕੀਤੀ ਜਾ ਸਕਦੀ ਹੈ।

ਦੂਜਾ ਵਖਰਾ ਕਮਰਾ-ਵਰਾਂਡਾ ਲੰਗਰ ਵਾਸਤੇ ਹੈ। ਇਸ ਦੀ ਦੂਜੀ ਛੱਤ ਉਤੇ ਰਿਹਾਇਸ਼ੀ ਜਗਹ ਹੈ। ਇਹ ਵਰਾਂਡੇ ਤੇ ਲੰਗਰ ਉਤੇ ਬਣਿਆਂ ਹੋਣ ਕਰਕੇ ਕਾਫੀ ਖੁਲ੍ਹਾ ਕਮਰਾ ਹੈ।

ਇਕ ਤੀਜੀ ਜਗਹ ਵਿਸ਼ਾਲ ਤੇ ਸੁੰਦਰ ਕੋਠੀ ਹੈ ਜੁ ਅਜ ਕਲ ਸਤਿਗੁਰੂ ਜੀ ਦੀ ਰਿਹਾਇਸ਼ ਲਈ ਤਿਆਰ ਰਹਿੰਦੀ ਹੈ।

ਮੇਰੇ ਏਥੇ ਪਹੁੰਚਣ ਤੇ ਸ: ਰਣਧੀਰ ਸਿੰਘ ਪਟਵਾਰੀ ਮਿਲਿਆ। ਜੁ ਸਤਿਗੁਰੂ ਜੀ ਦਾ ਚਿਰੋਕਣਾ ਸੇਵਕ, ਸੇਠ ਤ੍ਰਿਲੋਕ ਸਿੰਘ ਹੁਰਾਂ ਦਾ ਕਰਿੰਦਾ ਤੇ ਮੇਰਾ ਮਿੱਤਰ ਹੈ। ਇਹੋ ਸਜਣ ਸੇਠ ਜੀ ਦੇ ਗੁੜਗਾਵਾਂ ਫਾਰਮ ਦਾ ਵੀ ਮੁੰਤਜ਼ਿਮ ਹੈ।

### ਗੱਲਾਂ ਪਿਆਰ ਦੀਆਂ

ਸਤਿਗੁਰੂ ਜੀ ਨਵੀਂ ਤੇ ਵੱਡੀ ਕੋਠੀ ਚੋਂ ਦੋ ਵਜੇ ਹੇਠਾਂ ਉਤਰੇ। ਮੇਰੀ ਨਮਸਕਾਰ ਪਰਵਾਨ ਕਰਦਿਆਂ ਨਾਲ ਲੈ ਤੁਰੇ ਇਸ ਕੋਠੀ ਦਾ ਇਕ ਕਮਰਾ ਵਖਾਣ। ਇਹ ਆਪ ਦੀ ਉਦਾਰਤਾ ਤੇ ਪਿਆਰ ਹੀ ਸਨ ਕਿ ਕੱਲੇ ਕੱਲੇ ਕਮਰੇ ਦਾ ਆਪ ਬੂਹਾ ਖੋਲ ਮੈਨੂੰ ਝਾਤ ਪੁਆਈ। ਗਰਾਊਂਡ ਫਲੋਰ ਦੇ ਤੌਰ ਤੇ, ਏਥੋਂ ਦੇ ਮੁਸਤਕਿਲ ਰਖਵਾਲੇ ਜੈ ਸਿੰਘ ਨੈਪਾਲੀ ਵਾਸਤੇ ਦੋ ਕਮਰੇ ਤੇ ਗੁਸਲਖਾਨਾ, ਪਸ਼ੂਆਂ ਲਈ ਤੇ ਸਟੋਰ ਵਾਸਤੇ ਹੇਠ ਖੁਲ੍ਹਾ ਦਾਲਾਨ ਹੈ। ਉਪਰਲੀ ਛੱਤ 6 ਕਮਰੇ ਹਨ। ਚਾਰ ਉੱਤਰ ਦੀ ਤਰਫ਼, ਦੋ ਦਖਣ ਵਲ। ਵਿਚਕੀ ਗਲਿਆਰਾਂ। ਦੋ ਕਮਰੇ ਟੱਟੀ ਗੁਸਲਖਾਨੇ ਨਾਲ ਜੁੜਵੇਂ ਹਨ। ਦੱਖਣ ਵਲ ਦੇ ਪੂਰਬੀ ਕਮਰੇ ਵਿਚ ਸ੍ਰੀ ਸਤਿਗੁਰੂ ਜੀ ਮੰਜਾ ਬਿਸਤਰਾ ਤੇ ਕੁਝ ਲੋੜੀਂਦਾ ਚੋਣਵਾਂ ਸਾਮਾਨ ਪਿਆ ਸੀ। ਇਸਦਾ ਗੁਸਲਖਾਨਾ ਤਕਾਂਦਿਆਂ ਸਤਿਗੁਰੂ ਜੀ ਕਹਿਣ ਲਗੇ : ਇਹ ਮੇਰੇ ਕੱਲੇ ਦੇ ਇਸ਼ਨਾਨ ਯੋਗ ਹੈ। ਏਥੇ ਮੈਨੂੰ ਕਿਸੇ ਸਹਾਇਕ ਦੀ ਲੋੜ ਨਹੀਂ ਪੈਂਦੀ। ਦੱਖਣ ਪੱਛਮੀ ਕਮਰੇ ਵਿਚ ਬੀਬਾ ਜੀ ਦਾ ਡੇਰਾ ਸੀ।

ਤੀਜੀ ਛੱਤ ਇਕ ਤਿਕੋਨ ਹੈ। ਜਿਸਦਾ ਦੁਆਲਾ ਫਰੇਮਡ ਸ਼ੀਸ਼ਿਆਂ ਦਾ ਹੈ। ਇਹ ਜਗਹ ਦਿਨੇ ਬੜੀ ਨਿਘੀ

# ਸ੍ਰੀਮਤੀ ਇੰਦਰਾ ਗਾਂਧੀ ਦਾ ਸਨਮਾਮ/ਅਸ਼ੀਰਵਾਦ ਸਮਾਗਮ

੨੭ ਮਾਰਚ ੧੯੮੧ ਨੂੰ ਨਵੀਂ ਦਿਲੀ ਦੇ ਪ੍ਰਸਿਧ ਸੰਮੇਲਨ ਸੱਥਲ, ਵਿਗਿਆਨ ਭਵਨ ਵਿਚ ਨਾਮਧਾਰੀ ਦਰਬਾਰ ਵਲੋਂ ਆਯੋਜਿਤ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਸੁਆਗਤ ਸਮਾਰੋਹ, ਪ੍ਰਧਾਨ ਮੰਤਰੀ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਸ਼ਨਮਾਨ ਕਰਨ ਅਤੇ ਉਹਨਾਂ ਤੋਂ ਆਸ਼ੀਰਵਾਦ ਦੀ ਯਾਚਨਾ ਨਾਲ ਆਸ਼ੀਰਵਾਦ ਸੰਮੇਲਨ ਵਿਚ ਪਰਿਵਰਤ ਹੋ ਗਿਆ।

ਇਹ ਸਮਾਰੋਹ ਵੇਖਣ ਤੋਂ ਪਹਿਲਾਂ ਸੁਚੇਤ ਚਿੰਤਕਾਂ ਦੇ ਮਨਾਂ ਵਿਚ ਅਚੇਤ ਜਿਹਾ ਕਿੰਤੂ ਵਿਦਮਾਨ ਸੀ ਕਿ ਬਗੈਰ ਕਿਸੇ ਇਤਿਹਾਸਕ ਦਿਨ ਜਾਂ ਘਟਨਾਂ ਜਾਂ ਵਿਅਕਤੀ ਨਾਲ ਜੋੜਣ ਤੋਂ ਹੀ ਸਿਧਾ ਪ੍ਰਧਾਨ ਮੰਤਰੀ ਦੇ ਨਰੋਲ ਸੁਆਗਤ ਵਾਸਤੇ ਕੋਟੀ ਸਮਾਗਮ ਆਯੋਜਿਤ ਕਰਨਾ ਕਿੰਨਾਂ ਕੁ ਉਚਿਤ ਹੋ ਸਕਦਾ ਹੈ। ਪਰ ਸਮਾਗਮ ਵਿਚ ਹੋਈ ਕਾਰਵਾਈ ਪ੍ਰਧਾਨ ਮੰਤਰੀ ਵਲੋਂ ਖਾਸ ਇਸ ਸਮਾਗਮ ਵਿਚ ਦਿਲਚਸਪੀ ਲੈਣੀ, ਡੇਢ ਡੇ ਘੰਟੇ ਸਮਾਗਮ ਵਿਚ ਪ੍ਰਸਪਰ ਪ੍ਰੇਮ, ਸਦਭਾਵਨਾ ਅਤੇ ਅਪੱਣਤ ਨਾਲ ਬੈਠਣਾ, ਹੋਈਆਂ ਤਕਰੀਰਾਂ, ਦਰਸ਼ਕਾਂ ਸ੍ਰੋਤਿਆਂ ਦਾਂ ਡਸਿਪਲਿਨ ਅਤੇ ਭਾਗ ਲੈਣ ਵਾਲਿਆਂ ਦੀ ਵਿਵਧਿਤਾ ਅਤੇ ਸ਼ੁਧ ਸਾਤਵਿਕ ਵਾਤਾਵਰਨ ਕਾਰਨ, ਭੈਣੀ ਸਾਹਿਬ ਅਤੇ ਨਹਿਰੂ ਪਰਿਵਾਰ ਦੀ ਮਿਤ੍ਰਤਾ ਉਜਾਗਰ ਕਰਕੇ ਇਸ ਸਮਾਗਮ ਦੀ ਸਾਰਥਕਤਾ ਨੂੰ ਸਭ ਨੇ ਕਬੂਲਿਆ।

ਵਿਸ਼ਾਲ ਭਵਨ ਦੀਆਂ ਪਿਛਲੀਆਂ ਸੀਟਾਂ ਅਤੇ ਬਾਲਕੋਨੀ ਨਾਮਧਾਰੀ ਸਿੰਘਾਂ ਅਤੇ ਬੀਬੀਆਂ ਦੇ ਉਜਲੇ ਕਪੜਿਆਂ ਨਾਲ ਇਵੇਂ ਲਗ ਰਹੀਆਂ ਸਨ ਜਿਵੇਂ ਚਿੱਟੇ ਹਾਰਾਂ ਦੀਆਂ ਲੜੀਆਂ ਸਜਾਈਆਂ ਹੋਣ। ਅਗਲੀਆਂ ਸੀਟਾਂ ਤੇ ਬਦੇਸ਼ਾਂ ਤੋਂ ਆਏ ਪ੍ਰਤਿਨਿਧ ਨਾਮਧਾਰੀ, ਮੰਤਰੀਗਨ, ਬਦੇਸ਼ੀ ਰਾਜਦੂਤ, ਐਮ. ਪੀ. ਐਮ. ਐਲ. ਏਜ਼., ਪ੍ਰਤਿਸ਼ਟ ਪ੍ਰਾਹੁਣੇ, ਅਤੇ ਉਘੇ ਪਤ੍ਰਕਾਰ ਬੈਠੇ ਸਨ। ਦਿਲੀ ਦਾ ਨਾਮਧਾਰੀ ਵਿਦਿਅਕ ਜੱਥਾ ਠਾਕਰ ਦਲੀਪ ਸਿੰਘ ਜੀ ਦੀ ਅਗਵਾਈ ਵਿਚ ਸਵੈ ਸੇਵਕਾਂ ਦਾ ਫਰਜ਼ ਨਿਭਾ ਰਿਹਾ ਸੀ।

## ਸੰਗੀਤਮਈ ਆਰੰਭ

ਸਮਾਗਮ ਬਾਕਾਇਦਾ ਸ਼ੁਰੂ ਹੋਣ ਤੋਂ ਪਹਿਲਾਂ ਨਾਮਧਾਰੀ ਕਲਾਕਾਰ ਬਲਜੀਤ ਸਿੰਘ ਨੇ ਤਾਰ ਸ਼ਹਿਨਾਈ ਦਾ ਮੰਗਲਮਈ ਵਾਦਨ ਕੀਤਾ ਨਾਲ ਤਬਲੇ ਤੇ ਸੁਖਵਿੰਦਰ ਸਿੰਘ ਸਹਾਇਤਾ ਕਰ ਰਿਹਾ ਸੀ।

ਸਤਿਗੁਰੂ ਜੀ ਦੇ ਨਾਲ ਪ੍ਰਧਾਨ ਮੰਤਰੀ ਨੇ ਜਦੋਂ ਹਾਲ ਵਿਚ ਪਰਵੇਸ਼ ਕੀਤਾ ਤਾਂ ਜੈਕਾਰਿਆਂ ਦੀ ਗੂੰਜ ਵਿਚ ਖੜੇ ਹੋ ਕੇ ਸਭ ਲੋਕਾਂ ਨੇ ਹਾਰਦਿਕ ਸੁਆਗਤ ਕੀਤਾ ਇਸ ਤੋਂ ਬਾਅਦ ਸ: ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਨੇ ਸਟੇਜ ਸੱਕਤ੍ਰ ਦਾ ਕਾਰਜ ਸੰਭਾਲਿਆ।

## ਅਭਿਨੰਦਨ

ਸਭ ਤੋਂ ਪਹਿਲਾਂ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਇਕ ਫੁਲਾਂ ਦੀ ਵਡੀ ਮਾਲਾ ਭੇਟ ਕਰਕੇ ਆਪਣਾ ਹਾਰਦਿਕ ਸਤਿਕਾਰ ਅਤੇ ਪਿਆਰ ਭੇਟ ਕੀਤਾ।

ਉਸ ਬਾਅਦ ਪ੍ਰਧਾਨ ਮੰਤਰੀ ਦੇ ਵਿਧੀਵਤ ਸੁਆਗਤ ਵਾਸਤੇ ਕੁਝ ਚੋਣਵੇਂ ਸਜਨਾਂ ਨੇ ਪੁਸ਼ਪ ਮਾਲਾਵਾਂ ਪ੍ਰਧਾਨ ਮੰਤਰੀ ਨੂੰ ਭੇਟ ਕੀਤੀਆਂ। ਇਹ ਸਨ. ਮਾਸਟਰ ਨਿਹਾਲ ਸਿੰਘ ਜੀ, ਸਰਬ ਹਿੰਦ ਨਾਮਧਾਰੀ ਦਰਬਾਰ ਵਲੋਂ; ਸਤਿਕਾਰ ਯੋਗ ਬੀਬਾ ਜੀ ਸਾਹਿਬ ਕੌਰ, ਨਾਮਧਾਰੀ ਇਸਤ੍ਰੀਆਂ ਵਲੋਂ; ਸੂਬਾ ਦਰਸ਼ਨ ਸਿੰਘ ਜੀ ਕੀਨੀਆ, ਈਸਟ ਅਫਰੀਕਾ ਦੀ ਨਾਮਧਾਰੀ ਸੰਗਤ ਵਲੋਂ; ਸੇਠ ਪਿਆਰਾ ਸਿੰਘ ਜੀ ਪ੍ਰਧਾਨ, ਨਾਮਧਾਰੀ ਸੰਗਤ ਥਾਈਲੈਂਡ ਵਲੋਂ; ਸ: ਪ੍ਰੀਤਮ ਸਿੰਘ ਰੋਹਲ ਪ੍ਰਧਾਨ, ਨਾਮਧਾਰੀ ਸੰਗਤ ਇੰਗਲੈਂਡ ਵਲੋਂ; ਸੇਠ ਸੋਹਨ ਸਿੰਘ ਨਾਮਧਾਰੀ ਸੰਗਤ ਅਮਰੀਕਾ ਵਲੋਂ; ਰੇਸ਼ਮ ਸਿੰਘ ਨਾਮਧਾਰੀ ਸੰਗਤ ਕੈਨੇਡਾ ਵਲੋਂ; ਸ: ਸਖੜਕ ਸਿੰਘ ਭਮਰਾ, ਨਾਮਧਾਰੀ ਸੰਗਤ ਪਛਮੀ ਜਰਮਨੀ ਵਲੋਂ; ਸ: ਮਨਜਿੰਦਰ

ਸਿੰਘ ਡੂਬਈ, ਪਛਮੀ ਦੇਸ਼ਿਆ ਅਤੇ ਅਰਬ ਦੇਸ਼ਾਂ ਦੀ ਸੰਗਤ ਵਲੋਂ ਅਤੇ ਸੇਠ ਸੁਰਿੰਦਰ ਸਿੰਘ ਮਨਚੰਦਾ ਭਾਰਤ ਤੋਂ ਬਾਹਰ ਹੋਰ ਬ੍ਰਾਂਚਾਂ ਵਲੋਂ ।

## ਹਰਵਿੰਦਰ ਸਿੰਘ ਹੰਸਪਾਲ

ਭਾਵ ਪੂਰਤ ਅਭਿਨੰਦਨ ਪਿਛੋਂ ਸ: ਹਰਵਿੰਦਰ ਸਿੰਘ ਹੰਸਪਾਲ ਨੇ ਸੁਆਗਤੀ ਭਾਸ਼ਨ ਵਿਚ ਕਿਹਾ ਕਿ ਨਾਮਧਾਰੀਆਂ ਵਾਸਤੇ ਹਰ ਖੇਤਰ ਵਿਚ ਚਾਹੇ ਧਾਰਮਕ, ਸਮਾਜਕ ਜਾਂ ਰਾਜਨੀਤਕ ਹੋਵੇ ਸਤਿਗੁਰੂ ਜੀ ਦੀ ਮਨਸ਼ਾ ਅਤੇ ਆਗਿਆ ਸਰਬੋਤਮ ਹੁੰਦੀ ਹੈ । ਉਨ੍ਹਾਂ ਨਾਮਧਾਰੀਆਂ ਵਲੋਂ ਦੇਸ਼ ਦੀ ਆਜ਼ਾਦੀ ਵਾਸਤੇ ਕਾਂਗਰਸ ਨੂੰ ਦਿਤੇ ਸਹਿਯੋਗ ਅਤੇ ਪੰਡਤ ਨਹਿਰੂ ਤੋਂ ਲੈ ਕੇ ਹੁਣ ਤਕ ਦੇ ਪ੍ਰਸਪਰ ਸਬੰਧ ਦਾ ਜ਼ਿਕਰ ਕੀਤਾ ।

## ਚੌਧਰੀ ਦਲਬੀਰ ਸਿੰਘ

ਭਾਰਤ ਸਰਕਾਰ ਦੇ ਪੈਟਰੋਲੀਅਮ ਮੰਤਰੀ ਚੌਧਰੀ ਦਲਬੀਰ ਸਿੰਘ ਨੇ ਆਪਣੀ ਤਕਰੀਰ ਵਿਚ ਕਿਹਾ ਕਿ ਭਾਵੇਂ ਨਾਮਧਾਰੀ ਸਾਰੀ ਦੁਨੀਆ ਵਿਚ ਮੌਜੂਦ ਹਨ ਪਰ ਪੰਜਾਬ ਅਤੇ ਖਾਸ ਕਰਕੇ ਹਰਿਆਣੇ ਵਿਚ ਮੇਰੇ ਹਲਕੇ ਸਰਸਾ ਵਿਚ ਬਹੁਤ ਹਨ । ਇਹਨਾਂ ਨਾਮਧਾਰੀ ਸੰਗਤਾਂ ਦਾ ਕੁਰਬਾਨੀਆਂ ਦਾ ਇਤਿਹਾਸ ਦੁਨੀਆ ਜਾਣਦੀ ਹੈ । ਇਹ ਬਹੁਤ ਸਾਦਗੀ ਪਸੰਦ ਲੋਗ ਹਨ, ਕਟੜ ਸ਼ਾਕਾਹਾਰੀ ਹਨ, ਗਊ ਰਖਿਅਕ ਤੇ ਗਊ ਪਾਲਕ ਹਨ, ਸਤਿਗੁਰੂ ਜੀ ਨਕਲੀ ਖਾਦ ਵੀ ਨਹੀਂ ਵਰਤਦੇ, ਸ਼ਾਦੀਆਂ ਵਿਚ ਸਾਦਗੀ ਲਿਆਉਨ ਅਤੇ ਸਮਾਜਕ ਕੁਰੀਤੀਆਂ ਨੂੰ ਦੂਰ ਕਰਨ ਵਾਸਤੇ ਜਿਹੜਾ ਸੰਘਰਸ਼ ਸੰਜੇ ਗਾਂਧੀ ਕਰਦੇ ਰਹੇ ਉਹ ਇਹਨਾਂ ਨੇ ਬਹੁਤ ਦੇਰ ਤੋਂ ਸ਼ੁਰੂ ਕੀਤ ਹੈ । ਇਹਨਾਂ ਜੰਗਲ ਕੱਟ ਕੇ ਉਪਜਾਊ ਧਰਤੀ ਵਿਚ ਬਦਲ ਦਿਤੇ ਹਨ ਅਤੇ ਆਪਣੇ ਖਰਚ ਅਤੇ ਹਿਮਤ ਨਾਲ ਸੜਕਾਂ ਆਪ ਬਣਾ ਕੇ ਇਲਾਕੇ ਵਿਚ ਵਿਕਾਸ ਦੇ ਕੰਮ ਨੂੰ ਬਗੈਰ ਸਰਕਾਰੀ ਸਹਾਇਤਾ ਦੇ ਸਿਰੇ ਚਾੜਿਆ । ਪ੍ਰਧਾਨ ਮੰਤਰੀ ਜੀ ਆਪ ਨੇ ਸ: ਹਰਵਿੰਦਰ ਸਿੰਘ ਹੰਸਪਾਲ ਨੂੰ ਰਾਜ ਸਭਾ ਵਿਚ ਲਿਆ ਕੇ ਨਾਮਧਾਰੀ ਸਮਾਜ ਦਾ ਸਨਮਾਨ ਕੀਤਾ ਹੈ ।

## ਪੁਸਤਕ ਵਿਮੋਚਨ

ਇਸ ਉਪਰੰਤ ਇਸ ਮੌਕੇ ਤੇ ਪ੍ਰਕਾਸ਼ਤ ਕੀਤੀ ਗਈ ਇਕ ਬਾਤਸਵੀਰ ਪੁਸਤਕ ਨਾਮਧਾਰੀ, ਸੁਤੰਤਰਤਾ ਤੋਂ ਪਹਿਲਾਂ ਅਤੇ ਬਾਅਦ (Namdharis before and after Independence) ਸੇਠ ਤ੍ਰਲੋਕ ਸਿੰਘ ਨੇ ਪ੍ਰਧਾਨ ਮੰਤਰੀ ਨੂੰ ਵਿਮੋਚਨ ਵਾਸਤੇ ਪੇਸ਼ ਕੀਤੀ । ਇੰਦਰਾ ਜੀ ਨੇ ਇਹ ਸੁੰਦਰ ਪੁਸਤਕ ਰੀਲੀਜ਼ ਕੀਤੀ ।

## ਸ: ਦਰਬਾਰਾ ਸਿੰਘ

ਮੁਖ ਮੰਤਰੀ ਪੰਜਾਬ, ਸ: ਦਰਬਾਰਾ ਸਿੰਘ ਨੇ ਆਪਣੀ ਤਕਰੀਰ ਵਿਚ ਕਿਹਾ ਕਿ ਇਹ ਬਹੁਤ ਖੁਸ਼ੀ ਦੀ ਗਲ ਹੈ ਕਿ ਨਾਮਧਾਰੀਆਂ ਵਲੋਂ ਪ੍ਰਧਾਨ ਮੰਤਰੀ ਦਾ ਸੁਆਗਤ ਕੀਤਾ ਜਾ ਰਿਹਾ ਹੈ । ਨਾਮਧਾਰੀ ਬਹੁਤ ਡਸਿਪਲਿਨਡ ਕਾਮੇ ਹਨ । ਆਪਣੇ ਪੈਰਾਂ ਤੇ ਆਪ ਖੜੀ ਹੋਣ ਵਾਲੀ ਸੰਗਤ ਹੈ ਅਤੇ ਇਹਨਾਂ ਹਮੇਸ਼ਾ ਕਾਂਗਰਸ ਦਾ ਸਾਥ ਦਿਤਾ ਹੈ । ਇਹਨਾਂ ਦਾ ਇਤਿਹਾਸ ਬੜਾ ਸ਼ਾਨਦਾਰ ਹੈ । ਅੰਗਰੇਜ਼ੀ ਹਕੂਮਤ ਵਿਰੁਧ ਬਹੁਤ ਕੁਰਬਾਨੀਆਂ ਦਿਤੀਆਂ ਹਨ । ਤੋਪਾਂ ਦੇ ਅਗੇ ਆਪਣੇ ਆਪ ਨੂੰ ਪੇਸ਼ ਕਰਨਾ ਬਹੁਤ ਮੁਸ਼ਕਲ ਕੰਮ ਹੈ । ਬਹੁਤ ਥੋਹੜੇ ਲੋਕ ਹਨ ਜੋ ਅਜਿਹ ਕੰਮਾਂ ਵਾਸਤੇ ਅਗੇ ਆਏ ਹਨ । ਇਹਨਾਂ ਨੇ ਤੋਪਾਂ ਦਾ ਸਾਹਮਣਾ ਕੀਤਾ ਹੈ । ਇਹਨਾਂ ਨੇ ਉਸ ਵੇਲੇ ਨਹਿਰੂ ਪਰਿਵਾਰ ਦਾ ਸਾਥ ਦਿਤਾ ਜਦੋਂ ਸਾਰੇ ਦੇਸ ਵਿਚ ਹੋਰ ਲੋਕ ਛੱਡ ਗਏ ਸਨ । ਕੇਵਲ ਨਹਿਰੂ ਪਰਿਵਾਰ ਹੀ ਹੈ ਜੋ ਸਾਰੇ ਲੋਕਾਂ ਨੂੰ ਨਾਲ ਲੈ ਕੇ ਚਲ ਸਕਦਾ ਹੈ । ਅਜ ਕਈ ਲੋਕਾਂ ਨੇ ਕਮਿਊਨਟੀ ਨੂੰ ਨੇਸ਼ਨ ਕਹਿਣਾ ਸ਼ੁਰੂ ਕਰ ਦਿਤਾ ਹੈ ਦੇਸ਼ ਵਿਚ ਮੁਖਤਲਿਫ ਇਲਾਕੇ ਹਨ ਸਾਰੇ ਮਿਲ ਕੇ ਕੌਮ ਬਣਦੀ ਹੈ । ਪ੍ਰਧਾਨ ਮੰਤਰੀ ਜੀ ਅਜ ਵੀ ਨਾਮਧਾਰੀ ਸੰਗਤਾਂ ਤੁਹਾਡੇ ਨਾਲ ਹਨ ਅਤੇ ਉਦੋਂ ਵੀ ਨਾਲ ਸਨ ਜਦੋਂ ਮੁਸ਼ਕਲ ਸਮਾਂ ਸੀ । ਭੈਣੀ ਸਾਹਿਬ ਉਹ ਅਸਥਾਨ ਹੈ ਜਿਥੇ ਜਾਇਆਂ ਪੁਰਾਣਾ ਜ਼ਮਾਨਾ ਯਾਦ ਆਉਂਦਾ ਹੈ ਜਿਥੇ ਪੰਡਤ ਜੀ ਜਾਇਆ ਕਰਦੇ ਸਨ । ਹੰਸਪਾਲ ਦੀ ਥਾਂ ਬਣਦੀ ਸੀ ਜੋ ਆਪ ਨੇ ਦਿਤੀ ਹੈ ।

## ਸੇਠ ਤ੍ਰਲੋਕ ਸਿੰਘ ਚਾਵਲਾ

ਸੇਠ ਤ੍ਰਲੋਕ ਸਿੰਘ ਚਾਵਲਾ ਨੇ ਆਪਣੀ ਤਕਰੀਰ ਵਿਚ ਇਵੇਂ ਕਿਹਾ ।

ਸੰਨ ੧੯੪੮ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੈਂਕੋਕ ਵਿਚ ਮੈਥੋਂ ਆਈ. ਐਨ. ਏ. ਬਾਰੇ ਹਾਲ ਪੁਛੇ ।

ਮੈਂ ਤਕੜਾ ਅਰਸਾ ਨੇਤਾ ਜੀ ਨਾਲ ਰਿਹਾ ਸਾਂ। ਮੈਂ ਸਾਰੀਆਂ ਗਲਾਂ ਦਸੀਆਂ ਕਿ ਨੇਤਾ ਜੀ ਸਾਡੇ ਨਾਲ ਬਹੁਤ ਪਿਆਰ ਕਰਦੇ ਸਨ। ਸਤਿਗੁਰੂ ਜੀ ਨੇ ਫੁਰਮਾਇਆ ਕਿ ਇਹ ਮਲੇਰਕੋਟਲੇ ਵਿਚ ਸ਼ਹੀਦ ਹੋਣ ਵਾਲੀਆਂ ਹੀ ਰੂਹਾਂ ਹਨ। ਕਿਉਂਕਿ ਸ: ਹੀਰਾ ਸਿੰਘ ਨੇ ਸ਼ਹੀਦ ਹੋਣ ਵੇਲੇ ਕਿਹਾ ਸੀ ਕਿ ਉਹ ਬਾਰ ਬਾਰ ਜਨਮ ਲੈ ਕੇ ਸਾਮਰਾਜ ਵਰੋਧੀ ਲੜਾਈ ਜਾਰੀ ਰਖਣਗੇ। ਮੈਨੂੰ ਸੰਜੇ ਜੀ ਨੇਤਾ ਜੀ ਹੀ ਲੱਗੇ। ਉਹੋ ਜਿਹੇ ਲਗੇ ਜਿਹੋ ਜਿਹੇ ਨੇਤਾ ਜੀ ਜੇਹਲ ਚੋਂ ਆਉਣ ਤੇ ਲਗੇ ਸਨ। ਮੈਨੂੰ ਦੋਹਾਂ ਦੀ ਮਿਰਤੂ ਦੀ ਖਬਰ ਬੈਂਕੋਕ ਵਿਚ ਹੀ ਮਿਲੀ। ਦੋਵੇਂ ਹੀ ਜਹਾਜ਼ ਹਾਦਸੇ ਮਰੇ। ਨੇਤਾ ਜੀ ਮਿਰਤੂ ੧੯੪੫ ਵਿਚ ਹੋਈ ਸੰਜੇ ਜੀ ੧੯੪੬ ਵਿਚ ਜਨਮੇ

ਚੰਡੀਗੜ ਵਿਚ ਪ੍ਰਧਾਨ ਮੰਤਰੀ ਜੀ ਨੇ ਮਾਈ ਹੁਕਮੀ ਬਾਰੇ ਪੁਛਿਆ ਸੀ ਕਿ ਉਹਨਾਂ ਦੇ ਜੀਵਨ ਬਾਰੇ ਦਸਿਆ ਜਾਏ। ਪਰਧਾਨ ਮੰਤਰੀ ਆਪ ਵੀ ਮਾਈ ਹੁਕਮੀ ਵਰਗੀ ਰੂਹ ਹਨ।

## ਗਿਆਨੀ ਜ਼ੈਲ ਸਿੰਘ

ਭਾਰਤ ਦੇ ਗ੍ਰਹਿ ਮੰਤਰੀ ਗਿਆਨੀ ਜ਼ੈਲ ਸਿੰਘ ਜੀ ਨੇ ਆਪਣੀ ਤਕਰੀਰ ਵਿਚ ਕਿਹਾ।

"ਅੱਜ ਦਾ ਸਮਾਂ ਧਨਵਾਦ ਕਰਣ ਅਤੇ ਜੀਅ ਭਰਕੇ ਸੁਆਗਤ ਕਰਨ ਦਾ ਸਮਾਂ ਹੈ। ਪੰਡਤ ਨਹਿਰੂ ਜੀ ਤੋਂ ਲੈ ਕੇ ਨਾਮਧਾਰੀ ਗੁਰੂ ਅਤੇ ਸੰਗਤਾ ਨਹਿਰੂ ਖਾਨਦਾਨ ਦਾ ਸਾਥ ਦਿੰਦੇ ਰਹੇ ਹਨ ਇਹ ਵਿਅਕਤੀ ਗਤ ਨਿਕਟ ਨਹੀਂ। ਜਿਨ੍ਹਾਂ ਦੀਆਂ ਆਸ਼ਾਂ, ਇਸ਼ਟ, ਉਪਾਸਨਾ ਖਾਨ ਪਾਨ ਵੀ ਇਕ ਹੋਵੇ ਉਹ ਟੁਟ ਨਹੀਂ ਸਕਦੇ। ਖਿਆਲਾਂ ਦੇ ਰਿਸ਼ਤੇ ਵਡੇ ਹੁੰਦੇ ਹਨ।

ਇਸ ਬਾਅਦ ਗਿਆਨੀ ਜੀ ਨੇ ਵਸਾਖੀ ਸੰਨ ੧੮੫੭ ਤੋਂ ਨਾਮਧਾਰੀ ਅੰਦੋਲਨ ਦੀ ਸ਼ੁਰੂਆਤ ਤੋਂ ਲੈ ਕੇ ੩ ਜੂਨ ੧੯੬੩ ਨੂੰ ਅਨੰਦ ਮਰਿਆਦਾ ਦੀ ਸਥਾਪਣਾ ਅਤੇ ਉਸ ਬਾਅਦ ਵੱਖ ਵੱਖ ਸ਼ਹੀਦੀ ਘਟਨਾਵਾਂ ਦਾ ਲੜੀ ਵਾਰ ਅਤੇ ਮਿਤੀ ਵਾਰ ਵੇਰਵਾ ਦਸ ਕੇ ਪੁਰਾਣਾ ਇਤਿਹਾਸ ਦੁਹਰਾਇਆ। ਉਹਨਾਂ ਦਸਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਅੰਗਰੇਜ਼ਾਂ ਨੇ ਪਾਬੰਦੀਆਂ ਢਿਲੀਆਂ ਕਰਨ ਦੇ ਇਵਜ਼ ਵਿਚ ਫੌਜਾਂ ਵਿਚ ਭਰਤੀ ਮੰਗੀ ਪਰ ਸਤਿਗੁਰੂ ਜੀ ਨੇ ਇਨਕਾਰ ਕੀਤਾ। ਉਹਨਾਂ ਨਾਮਧਾਰੀਆਂ ਦੇ ਪੁਰਾਣੇ ਡਾਕ ਪਰਬੰਧ ਦਾ ਜ਼ਿਕਰ ਕੀਤਾ।

ਉਹਨਾਂ ਅੰਤ ਵਿਚ ਹੰਸਪਾਲ ਜੀ ਨੂੰ ਰਾਜ ਸਭਾ ਵਿਚ ਆਉਣ ਦੀ ਵਧਾਈ ਦਿਤੀ।

ਇਸ ਉਪਰੰਤ ਨਾਮਧਾਰੀ ਦਰਬਾਰ ਵਲੋਂ ੪੧੦੦੦/- ਰੁਪੈ ਦਾ ਚੈਕ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੁਆਰਾ ਸੰਜੇ ਮੈਮੋਰੀਅਲ ਫੰਡ ਵਾਸਤੇ ਪ੍ਰਧਾਨ ਮੰਤਰੀ ਨੂੰ ਭੇਟ ਕੀਤਾ ਗਿਆ।

## ਸ੍ਰੀਮਤੀ ਇੰਦਰਾ ਗਾਂਧੀ

ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਜੋ ਕਿ ਬਿਲਕੁਲ ਸਫੇਦ ਸਾਹੜੀ ਵਿਚ ਸੁਸ਼ੋਭਤ ਸਨ ਮਾਈਕ ਤੇ ਆਏ ਤੇ ਆਪਣੇ ਵਿਚਾਰ ਪੇਸ਼ ਕਰਦਿਆ ਹੋਇਆ ਇਵੇਂ ਫਰਮਾਇਆ।

ਮਾਨਨੀਯ ਸਤਿਗੁਰੂ ਜੀ, ਪੰਥ ਦੇ ਸਦਸੱਯ, ਰਾਜਦੂਤ ਭੈਣੋਂ ਅਤੇ ਆਏ ਸਜਣੋ।

ਮੈਂ ਅਭਾਰੀ ਹਾਂ ਕਿ ਇਹ ਸ਼ਾਨਦਾਰ ਸਭਾ ਮੇਰੇ ਸੁਆਗਤ ਵਿਚ ਆਯੋਜਿਤ ਕੀਤੀ ਹੈ। ਇਹ ਸੁਆਗਤ ਮੇਰੇ ਵਾਸਤੇ ਨਹੀਂ, ਕੁਝ ਆਦਰਸ਼ਾਂ ਵਾਸਤੇ ਹੈ। ਚੌਧਰੀ ਦਲਬੀਰ ਸਿੰਘ ਨੇ ਇਥੇ ਕੁਝ ਗਲਾਂ ਨਾਮਧਾਰੀਆਂ ਬਾਰੇ ਕਹੀਆਂ ਹਨ। ਮੇਰੀ ਜਾਣਕਾਰੀ ਨਾਮਧਾਰੀ ਆਦਰਸ਼ਾਂ ਨਾਲ ਛੋਟੀ ਉਮਰ ਤੋਂ ਹੀ ਹੈ। ਮੈਨੂੰ ਲਾਹੌਰ ਕਾਂਗਰਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਯੋਗਦਾਨ ਯਾਦ ਹੈ। .. ਉਸ ਤੋਂ ਪਹਿਲਾਂ ਵੀ ਮੇਰੇ ਪਿਤਾ ਜੀ ਨੇ ਆਪਣੇ ਪਤਰਾਂ ਵਿਚ ਦੀ ਅਤੇ ਜ਼ਬਾਨੀ ਵੀ ਨਾਮਧਾਰੀ ਆਦਰਸ਼ਾਂ ਬਾਰੇ ਦਸਿਆ ਸੀ ਕਿ ਕਾਂਗਰਸ ਦੇ ਬਹੁਤ ਸਾਰੇ ਆਦਰਸ਼ ਸਤਿਗੁਰੂ ਰਾਮ ਸਿੰਘ ਜੀ ਨੇ ਬਹੁਤ ਪਹਿਲਾਂ ਪ੍ਰਚਲਤ ਕਰ ਦਿਤੇ ਸਨ। ...ਮੁਖ ਚੀਜ਼ ਆਤਮ ਨਿਰਭਰਤਾ ਹੈ। ਹਰ ਪ੍ਰਕਾਰ ਦਾ ਅਸਹਿਯੋਗ, ਸਭ ਤੋਂ ਪਹਿਲਾਂ ਸੁਦੇਸ਼ੀ ਦਾ ਨਾਅਰਾ ਖਾਦੀ ਪਹਿਨਣਾ, ਹੱਥ ਦਾ ਬਣਿਆ ਕਪੜਾ ਉਨ ਦੀ ਮਾਲਾ, ਅੰਗਰੇਜ਼ੀ ਸਕੂਲਾਂ 'ਚ ਨਾ ਜਾਣਾ, ਡਾਕ, ਕਚਿਹਰੀਆਂ ਦਾ ਬਾਈਕਾਟ ਨਾਮਧਾਰੀਆਂ ਨੇ ਅੰਗਰੇਜ਼ ਹਕੂਮਤ ਵਰੁਧ ਕੀਤਾ...ਪਿਤਾ ਜੀ ਦਸਿਆਂ ਕਿ ਕਿਸ ਖੂਬੀ ਨਾਲ ਡਾਕ ਘਰ ਤੋਂ ਬਗੈਰ ਡਾਕ ਵੇਲੇ ਸਿਰ ਅਤੇ ਥਾਂ ਸਿਰ ਪਹੁੰਚਾਦੇ

ਸਨ। ਆਤਮ ਨਿਰਭਰਤਾ, ਡਸਿਪਲਿਨ, ਅਤੇ ਅਨੁਸ਼ਾਸ਼ਨ ਨਾਲ ਚਲਨਾ ਇਹਨਾਂ ਦੇ ਵਡੇ ਗੁਣ ਹਨ। ਨਦੀ ਦੇ ਕਿਨਾਰੇ ਨਾ ਹੋਣ ਤਾਂ ਪਾਣੀ ਬੇਕਾਰ ਹੈ। ਜਾਤੀ ਨੂੰ ਵੀ ਕਿਨਾਰੇ ਅਤੇ ਰਸਤੇ ਬਨਾਉਣੇ ਹੁੰਦੇ ਹਨ ਜਿਸ ਨਾਲ ਆਪਣੀ ਸ਼ਕਤੀ ਵਧੇ ਦੇਸ਼ ਕੌਮ ਨੂੰ ਲਾਭ ਪੁਜੇ। ਨਾਮਧਾਰੀਆਂ ਪ੍ਰਤੀ ਸਾਡੇ ਪਰਿਵਾਰ ਨੂੰ ਅਤੇ ਸਾਰੇ ਕਾਂਗਰਸੀਆਂ ਨੂੰ ਆਦਰ ਸੀ। ਨਾਮਧਾਰੀਆਂ ਦੀਆਂ ਕੁਰਬਾਨੀਆਂ ਅਤੇ ਇਤਿਹਾਸ ਦਾ ਵਿਸ਼ੇਸ਼ ਥਾਂ ਹੈ। ਨਾਮਧਾਰੀਆਂ ਨੇ ਮਹਿਲਾਵਾਂ ਨੂੰ ਉੱਚਾ ਸਥਾਨ ਦਿਤਾ ਹੈ। ਜੋ ਸੜਕ ਰਾਸ਼ਟਰਪਤੀ ਭਵਨ ਤੋਂ ਦਖਣ ਵਲ ਜਾਂਦੀ ਹੈ ਉਸ ਦਾ ਨਾਮ ਮਾਈ ਹੁਕਮੀ ਦੇ ਨਾਮ ਤੇ ਰਖਿਆ ਗਿਆ ਸੀ। ਮੈਨੂੰ ਦਸਿਆ ਗਿਆ ਹੈ ਕਿ ਉਸ ਦਾ ਨਾਮ ਹੁਕਮੀ ਬਾਈ ਕਰ ਦਿਤਾ ਗਿਆ ਹੈ। ਉਸ ਨੂੰ ਠੀਕ ਕਰ ਦਿਤਾ ਜਾਵੇਗਾ।

ਮੈਂ ਸਤਿਗੁਰੂ ਜੀ ਦੀ ਆਭਾਰੀ ਹਾਂ। ਕਠਨਾਈ ਸਮੇਂ ਇਹਨਾਂ ਸਾਥ ਦਿਤਾ ਸੀ। ਮੈਂ ਸਨਮਾਨ ਕਰਾਉਣ ਨਹੀਂ ਆਈ, ਅਸ਼ੀਰਵਾਦ ਲੈਣ ਆਈ ਹਾਂ। ਅਸ਼ੀਰਵਾਦ ਵੀ ਆਪਣੇ ਲਈ ਨਹੀਂ। ਜਿਨ੍ਹਾਂ ਆਦਰਸ਼ਾਂ ਤੇ ਤੁਸੀਂ ਵਿਸ਼ਵਾਸ ਕਰਦੇ ਹੋ ਜੋ ਵੀ ਉਸ ਵਾਸਤੇ ਕੰਮ ਕਰਦਾ ਹੈ ਉਸ ਦੇ ਹੱਥ ਮਜ਼ਬੂਤ ਹੋਣੇ ਚਾਹੀਦੇ ਹਨ। ......ਮੇਰੇ ਵਾਸਤੇ ਤਿੰਨ੍ਹ ਸਾਲ ਦਾ ਸਮਾ ਸੁਨਹਿਰੀ ਦਿਨ ਸਨ। ਮੈਨੂੰ ਉਦੋਂ ਅਨੁਭਵ ਹੋਇਆ ਉਸ ਜ਼ਮਾਨੇ ਵਿਚ ਕੋਈ ਮੰਗਣ ਨਹੀਂ ਸੀ ਆਉਂਦਾ ਜੋ ਆਉਂਦਾ ਸੀ ਕੋਈ ਦੇਣ ਹੀ ਆਉਂਦਾ ਸੀ, ਕੋਈ ਪ੍ਰਾਰਥਨਾ ਕੋਈ ਮਾਲਾ, ਲੋਕ ਆਉਂਦੇ ਸਨ ਕਿ ਉਹ ਕਿਵੇਂ ਮਦਦ ਦੇ ਸਕਦੇ ਹਨ...ਸਾਡੇ ਭਾਰਤ ਦੇ ਸਾਧਾਰਨ ਲੋਕ ਉਚੇ ਦਰਜੇ ਦੇ ਲੋਕ ਹਨ। ਸਤਿਗੁਰੂ ਜੀ ਭਾਰਤ ਦੇ ਲੋਕਾਂ ਵਾਸਤੇ ਆਪਣੀਆਂ ਦੁਆਵਾਂ ਅਤੇ ਅਸ਼ੀਰਵਾਦ ਦੇਣ। ਇਹ ਹੀ ਮੈਂ ਮੰਗਦੀ ਹਾਂ।

**ਸਤਿਗੁਰੂ ਜਗਜੀਤ ਸਿੰਘ ਜੀ,**

ਇਸ ਉਪਰੰਤ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਅਸ਼ੀਰਵਾਦੀ ਪਰ ਵਚਨਾਂ ਵਿਚ ਜੋ ਕਿਹਾ ਉਸ ਦਾ ਸ਼ਾਰ ਅੰਸ਼ ਇਵੇਂ ਹੈ।

"ਤੁਸੀਂ ਨਾਮਧਾਰੀਆਂ ਬਾਰੇ ਬਹੁਤ ਕੁਝ ਸੁਣਿਆ ਹੈ। ਸਾਡੇ ਵਿਚ ਜਿਹੜੀ ਇਹ ਗਲ ਆ ਗਈ ਕਿ ਹਿੰਦੂਆਂ ਨੂੰ ਸਿਖਾਂ ਨਾਲੋਂ ਵਖ ਸਮਝਣਾ ਹੋਰ ਸੰਪਰਦਾਨਾਂ ਨੂੰ ਵੱਖ ਵੱਖ ਸਮਝਣਾ ਇਹ ਗੱਲ ਬਾਹਰੋਂ ਆਈ ਹੈ ਤੇ ਬੁਰੀ ਚੀਜ਼ ਹੈ। ਜੇ ਕਿਸੇ ਦੇ ਘਰ ਨੂੰ ਅੱਗ ਲਗੀ ਹੋਵੇ ਅਤੇ ਕੋਈ ਦੂਸਰੇ ਧਰਮ ਸੰਪਰਕ ਦਾ ਜਾਂ ਪਾਰਟੀ ਦਾ ਆਦਮੀ ਉਸ ਨੂੰ ਬੁਝਾਉਣ ਵਾਸਤੇ ਪਾਣੀ ਦੀ ਬਾਲਟੀ ਲਿਆਉਂਦਾ ਹੈ ਤਾਂ ਕੀ ਉਸ ਦਾ ਵਰੋਧਤਾ ਕੀਤੀ ਜਾਵੇ? ਸਾਡੇ ਲੋਕਾਂ ਵਿਚੋਂ ਨਫਰਤ ਦੀ ਭਾਵਨਾ ਨਿਕਲਣੀ ਚਾਹੀਦੀ ਹੈ" ਪੰਡਤ ਨਹਿਰੂ ਜੀ ਨਾਲ ਪੁਰਾਣੇ ਸੰਬੰਧਾਂ ਦਾ ਜ਼ਿਕਰ ਕਰਦਿਆਂ ਆਪ ਜੀ ਨੇ ਕਿਹਾ ਕਿ ੧੯੪੫-੪੬ ਦੀ ਗੱਲ ਹੈ ਮੌਲਾਨਾ ਅਜਾਦ ਪੰਜਾਬ ਦੀ ਵਚਾਰਤ ਬਨਾਉਣ ਸਬੰਧੀ ਪੰਜਾਬ ਗਏ। ਪੰਡਤ ਜੀ ਨੇ ਉਨਾਂ ਨੂੰ ਕਿਹਾ ਕਿ ਤੁਸੀ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਿਲਣਾ। ਮੌਲਾਨਾ ਜੀ ਪਹਿਲਾਂ ਸਤਿਗੁਰੂ ਜੀ ਨੂੰ ਮਿਲੇ ਜਿਵੇਂ ਸਤਿਗੁਰਾਂ ਸਲਾਹ ਦਿਤੀ ਉਵੇਂ ਗਲ ਬਣਾਈ ਗਈ। ਅਤੇ ਬਰੇਡਲਾ ਹਾਲ ਵਿਚ ਪ੍ਰਵਾਨ ਕੀਤੀ ਗਈ।

ਜਿਵੇਂ ਕਿਸੇ ਇਮਾਰਤ ਭਾਵੇਂ ਉਹ ਕਿੱਡੀ ਵੀ ਵੱਡੀ ਹੋਵੇ ਉਸ ਵਿਚ ਲਗੀਆਂ ਨੀਂਹ ਵਾਲੀਆਂ ਇੱਟਾਂ ਭਾਵੇਂ ਬਾਹਰੋਂ ਦਿਸ ਨਹੀਂ ਰਹੀਆਂ ਹੁੰਦੀਆਂ ਪਰ ਉਨਾਂ ਦਾ ਮਹੱਤਵ ਸਾਰੇ ਜਾਣਦੇ ਹਨ। ਇਵੇਂ ਹੀ ਦੇਸ਼ ਵਾਸਤੇ ਜੋ ਸ਼ਹੀਦ ਹੁੰਦੇ ਹਨ ਆਪਣੀ ਆਹੂਤੀ ਪਾ ਕੇ ਦੇਸ਼ ਕੌਮ ਜਾਤੀ ਦੀਆਂ ਨੀਹਾਂ ਉਹ ਮਜ਼ਬੂਤ ਕਰਦੇ ਹਨ। ਸਾਨੂੰ ਸਾਰੇ ਜਾਣੇ ਅਣਜਾਣੇ ਸ਼ਹੀਦਾਂ ਭਗਤ ਸਿੰਘ ਰਾਜਗੁਰੂ, ਸੁਖਦੇਵ ਆਦਿਕ ਵਰਗਿਆਂ ਨੂੰ ਭੁਲਣਾ ਨਹੀਂ ਚਾਹੀਦਾ ਅੱਜ ਕਲ ਦੇ ਮਾਹੌਲ ਵਿਚ ਲੋਕ ਭੁਲ ਜਾਂਦੇ ਹਨ।

ਇਸਤਰੀ ਜਾਤੀ ਬਾਰੇ ਬੋਲਦਿਆਂ ਆਪ ਨੇ ਕਿਹਾ ਕਿ ਸਾਡੇ ਦਾਦੀ ਜੀ ਮਾਤਾ ਜੀਵਨ ਕੌਰ ਨੇ ਲਹੌਰ ਕਾਂਗਰਸ ਸ਼ੈਸ਼ਨ ਦੇ ਲੰਗਰ ਦਾ ਸਾਰਾ ਪ੍ਰਬੰਧ ਕਰਕੇ ਬਹੁਤ ਵੱਡੇ ਕਾਰਜ ਨੂੰ ਸਿਰੇ ਚਾੜ੍ਹਿਆ ਸੀ। ਇਸਤਰੀ ਜਾਤੀ ਨੂੰ ਸਤਿਗੁਰੂ ਰਾਮ ਸਿੰਘ ਮਹਾਰਾਜ ਜੀ ਦੀ ਬੜੀ ਦੇਣ ਹੈ। ਉਨਾਂ ਸਮੂਹਕ ਵਿਆਹ ਅਤੇ ਮਾਈਆਂ ਨੂੰ ਅੰਮ੍ਰਿਤ ਦੀ ਦਾਤ ਦੇਣ ਦੀ ਕ੍ਰਿਪਾ ਕੀਤੀ। ਸਤਿਗੁਰੂ ਰਾਮ ਸਿਘ ਜੀ ਨੇ ਹੀ ਪਹਿਲਾਂ ਅਹਿਸਾ ਅਤੇ ਨਾ ਮਿਲਵਰਤਣ ਦਾ ਰਾਹ ਦਿਖਾਇਆ ਅਤੇ ਰੂਸ ਨਾਲ ਸਬੰਧ ਸਥਾਪਤ ਕਰਨ ਦਾ ਵੀ ਉਹਨਾਂ ਹੀ ਪਹਿਲਾਂ ਮਾਰਗ ਦਰਸ਼ਨ ਕੀਤਾ। ਮੈਂ ਸੰਸਾਰ ਅਮਨ ਲਹਿਰ ਵਿਚ ਕੰਮ ਕੀਤਾ ਹੈ। ਪੰਡਿਤ ਨਹਿਰੂ ਜੀ ਨੂੰ ਮੈਂ ਤੇ ਦੀਵਾਨ ਚਮਨ ਲਾਲ ਮਿਲੇ ਤਾਂ ਉਹਨਾਂ ਦੀ ਰੁਚੀ ਵੀ ਇਸ ਲਹਿਰ ਦੇ ਹੱਕ ਵਿਚ

ਹੋ ਗਈ । ਕਾਂਗਰਸ ਨੇ ਸਤਿਗੁਰੂ ਰਾਮ ਸਿੰਘ ਦੇ ਦਸੇ ਰਾਹ ਅਸਿਹਯੋਗ ਤੋਂ ਬਾਅਦ ਰੂਸ ਨਾਲ ਚੰਗੇ ਸਬੰਧਾਂ ਦਾ ਰਾਹ ਵੀ ਅਪਣਾਇਆ ।

ਅੱਜ ਕਲ ਜੇ ਕਿਸੇ ਨੂੰ ਟਿਕਟ ਨਾ ਮਿਲੇ ਤਾਂ ਉਹ ਪਾਰਟੀ ਛੱਡ ਜਾਂਦਾ ਹੈ । ਸਮਾਂ ਬੁਰਾਈਆਂ ਵੱਲ ਪ੍ਰੇਰਦਾ ਹੈ ਅਸਾਂ ਇਸ ਰੁਚੀ ਵਿਰੁਧ ਲੜਾਈ ਕਰਨੀ ਹੈ। ਕੋਈ ਵੀ ਚੰਗਾ ਕੰਮ ਕਰੇ ਉਸ ਦਾ ਸਾਥ ਦਿੰਦੇ ਹਾਂ ਉਸ ਨਾਲ ਸਹਿਯੋਗ ਕਰਦੇ ਹਾਂ । ਦੇਸ਼ ਅਗੇ ਆਵੇ, ਪ੍ਰਾਣੀ ਮਾਤਰ ਦਾ ਭਲਾ ਹੋਵੇ ਇਸ ਮੰਤਵ ਵਾਸਤੇ ਜੋ ਵੀ ਚੰਗਾ ਕੰਮ ਕਰੇ ਸਤਿਗੁਰਾਂ ਦਾ ਉਹਨਾਂ ਨੂੰ ਆਸ਼ੀਰਵਾਦ ਹੁੰਦਾ ਹੈ ।

... ... ...

ਅੰਤ ਉਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਸਤਿਗੁਰੂ ਜੀ ਪ੍ਰਧਾਨ ਮੰਤਰੀ ਅਤੇ ਆਏ ਲੋਕਾਂ ਦਾ ਧਨਵਾਦ ਕੀਤਾ ।

ਸਭਾ ਸਮਾਪਤ ਹੋ ਚੁਕੀ ਸੀ ਪਰ ਸਭ ਆਪਣੀਆਂ ਸੀਟਾਂ ਤੇ ਬੈਠੇ ਰਹੇ । ਇਸ ਸਮੇਂ ਸਤਿਗੁਰੂ ਜੀ ਤੇ ਪ੍ਰਧਾਨ ਮੰਤਰੀ ਵਿਚ ਪ੍ਰਸਪਰ ਵਿਚਾਰ ਵਿਮਰਸ਼ ਚਲਦਾ ਰਿਹਾ। ਇਸ ਸਮੇਂ ਸ੍ਰੋਤਿਆਂ ਵਿਚ ਬੈਠੇ ਸ: ਗੁਰਚੈਨ ਸਿੰਘ ਫਲੌਰਾ ਜੋ ਨੈਰੋਬੀ ਤੋਂ ਆਏ ਸਨ, ਨੂੰ ਸਤਿਗੁਰਾਂ ਨੇ ਬੁਲਾ ਕੇ ਪ੍ਰਧਾਨ ਮੰਤਰੀ ਨਾਲ ਮਿਲਾਇਆ । ਸ: ਗੁਰਚੈਨ ਸਿੰਘ ਕੀਨੀਆ ਦੇ ਨਾਮਵਰ ਆਰਕੀਟੈਕਟ ਹਨ ਅਤੇ ਕੀਨੀਆ ਦਾ ਪਾਰਲੀਮੈਂਟ ਹਾਊਸ ਆਪ ਦਾ ਡੀਜ਼ਾਈਨ ਕੀਤਾ ਹੋਇਆ ਹੈ । ਇਸ ਤੋਂ ਇਲਾਵਾਂ ਆਪ ਕੁਦਰਤੀ ਇਲਾਜ ਅਨੇਕਾਂ ਪ੍ਰਕਾਰ ਦੀਆਂ ਮਾਲਸ਼ਾਂ ਦੇ ਵੀ ਮਾਹਿਰ ਹਨ ਅਤੇ ਬਗੈਰ ਦਵਾਈਆਂ ਤੋਂ ਹੀ ਰੋਗਾਂ ਦਾ ਇਲਾਜ ਕਰ ਦਿੰਦੇ ਹਨ। ਪ੍ਰਧਾਨ ਮੰਤਰੀ ਸ: ਗੁਰਚੈਨ ਸਿੰਘ ਨੂੰ ਮਿਲ ਕੇ ਬਹੁਤ ਖੁਸ਼ ਹੋਏ ਤੇ ਕਿਹਾ ਕਿ ਜਾਪਦਾ ਹੈ ਮੈਂ ਆਪ ਬਾਰੇ ਬਹੁਤ ਕੁਝ ਜਾਣਦੀ ਹਾਂ ।

ਇਹ ਸਮਾਗਮ ਬਹੁਤ ਪਰਿਵਾਰਕ ਵਾਤਾਵਰਨ ਵਿਚ ਹੋਇਆ । ਸ੍ਰੀ ਮਤੀ ਗਾਂਧੀ ਬਹੁਤ ਖੁਸ਼ ਸਨ ਅਤੇ ਉਨਾਂ ਇਸ ਸਮਾਗਮ ਦੀ ਭਾਰੀ ਪ੍ਰਸੰਸਾ ਕੀਤੀ। ਨਾਮਧਾਰੀਆ ਦੀ ਮਰਿਆਦਾ ਅਨੁਸ਼ਾਸਨ ਵੇਖ ਕੇ ਉਹ ਬਹੁਤ ਪ੍ਰਭਾਵਤ ਸਨ । ਇਸ ਸਮਾਗਮ ਵਿਚ ਆਪ ਸਰਕਾਰੀ ਅਧਿਕਾਰੀਆਂ ਵਲੋ ਸਮਾਗਮਾਂ ਵਾਲਾ ਕੋਈ ਤਨਾਓ ਨਹੀਂ ਸੀ । ਬਾਰ ਬਾਰ ਸੁਰੀਲੇ ਜੈਕਾਰੇ ਛੁਟ ਰਹੇ ਸਨ ਅਤੇ ਪ੍ਰਧਾਨ ਮੰਤਰੀ ਆਪ ਵੀ ਸਤਿ ਸ੍ਰੀ ਅਕਾਲ ਕਹਿ ਕੇ ਜੈਕਾਰਿਆਂ ਵਿਚ ਸ਼ਾਮਲ ਹੁੰਦੇ । ਸਦਭਾਵਨਾ ਅਤੇ ਡੂੰਘੀ ਅਪਣਤ ਵਾਲਾ ਵਾਤਾਵਰਨ ਵੇਖ ਕੇ ਸੁਰਖਿਆ ਅਧਿਕਾਰੀਆਂ ਨੇ ਵੀ ਜ਼ਿਆਦਾ ਮੀਨ ਮੇਖ ਕਰਨੀ ਛੱਡ ਦਿਤੀ ਸੀ । ਦਿਲੀ ਦੀਆਂ ਨਾਮਧਾਰੀ ਸੰਗਤਾਂ ਨੇ ਇਸ ਸਮਾਰੋਹ ਨੂੰ ਸਫਲ ਬਨਾਉਣ ਲਈ ਹਰ ਪ੍ਰਕਾਰ ਦਾ ਯਤਨ ਕੀਤਾ । ਦਿਲੀ ਤੋਂ ਬਾਹਰ ਤੋਂ ਵੀ ਨਾਮਧਾਰੀ ਗਏ ਸਨ ਅਤੇ ਲੁਧਿਆਣਾ ਤੋਂ ਇਕ ਵਿਸ਼ੇਸ਼ ਬੱਸ ਗਈ ਸੀ । ●

# ਵੇਦ-ਕਥਾ

## —ਕੇਵਲ ਇਕ ਅੱਖਰ ਦਾ ਉਪਦੇਸ਼

ਦੇਵਤਿਆਂ, ਮਨੁਖਾਂ ਅਤੇ ਅਸੁਰਾਂ—ਇਨਾਂ ਤਿੰਨਾਂ ਨੇ ਆਪਣੇ ਪਿਤਾ ਪ੍ਰਜਾਪਤੀ ਦੀ ਨੇੜਤਾ ਵਿਚ ਰਹਿਕੇ ਬ੍ਰਹਮ ਚਰਯ ਦੀ ਅਖੰਡ ਸਾਧਨਾ ਕੀਤੀ ।

ਉਸ ਮਗਰੋਂ, ਦੇਵਤਿਆਂ ਨੇ ਪ੍ਰਜਾਪਤੀ ਨੂੰ ਕਿਹਾ— 'ਹੁਣ ਤੁਸੀਂ ਸਾਨੂੰ ਕੋਈ ਉਪਦੇਸ਼ ਦਿਓ ।

ਪ੍ਰਜਾਪਤੀ ਨੇ ਉਪਦੇਸ਼ ਦੇ ਰੂਪ ਵਿਚ ਉਨਾਂ ਨੂੰ ਇਕੋ ਹੀ ਅੱਖਰ ਦਿਤਾ—'ਦ'

'ਕੀ ਤੁਸੀਂ ਇਹਦਾ ਮੰਤਵ ਸਮਝ ਗਏ ਹੋ' ਪ੍ਰਜਾਪਤੀ ਨੇ ਪੁਛਿਆ ।

'ਸਮਝ ਗਏ, ਤੁਸੀਂ ਕਹਿ ਰਹੇ ਹੋ ਕਿ ਦਮਨ ਕਰੋ ।

'ਮੇਰੇ ਉਪਦੇਸ਼ ਦਾ ਮੰਤਵ ਤੁਸਾਂ ਠੀਕ ਸਮਝ ਲਿਆ ਹੈ।'

ਮਾਨਵਾਂ ਨੇ ਵੀ ਪ੍ਰਜਾਪਤੀ ਤੋਂ ਉਪਦੇਸ਼ ਚਾਹਿਆ । ਉਨਾਂ ਨੂੰ ਵੀ ਪ੍ਰਜਾਪਤੀ ਨੇ ਉਹੋ ਹੀ ਇਕੋ ਸ਼ਬਦ ਦਿਤਾ ਕੇਵਲ—'ਦ'

ਉਨਾਂ ਨੂੰ ਪੁਛਿਆ ਗਿਆ ਕਿ ਕੀ ਉਹ ਇਸ ਦਾ ਮੰਤਵ ਸਮਝ ਗਏ ਨੇ ।

'ਅਸਾਂ ਸਮਝ ਲਿਆ ਹੈ —' ਮਾਨਵਾਂ ਨੇ ਕਿਹਾ — 'ਤੁਹਾਡਾ ਮੰਤਵ ਹੈ — ਦਿਆ ਕਰੋ । 'ਠੀਕ ਹੈ । ਤੁਸਾਂ ਮੇਰਾ ਮੰਤਵ ਸਮਝ ਲਿਆ ਹੈ ।'

ਹੁਣ ਅਸੁਰ ਅਗੇ ਵਧੇ —'ਸਾਨੂੰ ਵੀ ਉਪਦੇਸ਼ ਦਿਓ ।'

ਪ੍ਰਜਾਪਤੀ ਉਨਾਂ ਨੂੰ ਵੀ 'ਦ' ਅੱਖਰ ਦਿਤਾ ਤੇ ਫੇਰ ਪੁਛਿਆ—'ਕੀ ਤੁਸੀਂ ਇਹਦਾ ਮਤਲਬ ਸਮਝ ਗਏ ਹੋ ।' 'ਹਾਂ ।' ਅਸੁਰਾਂ ਨੇ ਕਿਹਾ — 'ਤੁਹਾਡਾ ਮਤਲਬ ਹੈ ਕਿ ਦਯਾ ਕਰੋ ।' ●

# ਸਤਿਗੁਰੂ ਰਾਮ ਸਿੰਘ ਬੈਡਮਿੰਟਨ ਚੈਂਪੀਅਨਸ਼ਿਪ

ਦਿਲੀ ਦੇ ਤਾਲਕਟੋਰਾ ਗਾਰਡਨ ਵਿਚ ਸਥਿਤ ਇਨਡੋਰ ਸਟੇਡੀਅਮ ਵਿਚ ੩ ਫਰਵਰੀ ਤੋਂ ੬ ਫਰਵਰੀ ੧੯੮੧ ਤਕ ਪਹਿਲੀ ਵਾਰ ਕੁਲ-ਭਾਰਤ ਪਧਰ ਤੇ ਸਤਿਗੁਰੂ ਰਾਮ ਸਿੰਘ ਬੈਡਮਿੰਟਨ ਚੈਂਪੀਅਨ ਆਯੋਜਿਤ ਕੀਤਾ ਗਿਆ। ਨਾਮਧਾਰੀ ਸਪੋਰਟਸ ਕੱਲਬ ਦੇ ਪਰਬੰਧ ਥਲੇ ਬੜੇ ਵਿਸ਼ਾਲ ਪਧਰ ਤੇ ਕੀਤੇ ਗਏ ਬੈਡਮਿੰਟਨ ਦੇ ਮੁਕਾਬਲੇ ਵਿਚ ਵਿਦੇਸ਼ ਜਾਣ ਵਾਲੀ ਭਾਰਤੀ ਟੀਮ ਸਮੇਤ ਤਕਰੀਬਨ ਅੱਸੀ ਦਾਖਲੇ ਸਨ ਅਤੇ ਉਤਲੇ ਪਧਰ ਦੇ ਕੁਲ ਪ੨ ਖਿਲਾੜੀਆਂ ਨੇ ਭਾਗ ਲਿਆ।

ਸ. ਸੇਵਾ ਸਿੰਘ ਜੀ ਤੰਬੂਆਂ ਵਾਲਿਆਂ ਦੇ ਹੋਨਹਾਰ ਬੈਡਮਿੰਟਨ ਖਿਲਾੜੀ ਸਪੁਤਰ ਬਲਵੰਤ ਸਿੰਘ ਨੇ ਇਸ ਟੂਰਨਾਮੈਂਟ ਦੀ ਕਲਪਨਾ ਕੀਤੀ ਖਿਲੜੀਆਂ ਅਤੇ ਅਧਿਕਾਰੀਆਂ ਨਾਲ ਮੇਲ ਜੋਲ ਪੈਦਾ ਕੀਤਾ। ਬਲਵੰਤ ਸਿੰਘ ਆਪ ਦਿਲਾ ਸਟੇਟ ਦਾ ਬੈਡਮਿੰਟਨ ਚੈਂਪੀਅਨ ਹੈ। ਦੇਸ਼ ਵਿਚ ਹੁੰਦੇ ਵੱਖ ਵੱਖ ਬੈਡਮਿੰਟਨ ਮੁਕਾਬਲਿਆਂ ਵਿਚ ਹਿਸਾ ਲੈ ਚੁਕਾ ਹੈ। ਸ. ਸੇਵਾ ਸਿੰਘ ਜੀ ਅਤੇ ਪਰਿਵਾਰ ਵਲੋਂ ਇਸ ਸਬੰਧ ਵਿਚ ਮੁਖ ਤੌਰ ਤੇ ਉੱਦਮ ਕੀਤਾ ਗਿਆ। ਸ: ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਦੀ ਪ੍ਰਧਾਨਗੀ ਹੇਠ ਟੂਰਨਮੈਂਟ ਕਮੇਟੀ ਬਣਈ ਗਈ ਅਤੇ ਸੇਠ ਤ੍ਰਲੋਕ ਸਿੰਘ ਚਾਵਲਾ ਵਲੋਂ ਜੇਤੂਆਂ ਨੂੰ ਦੇਣ ਵਾਸਤੇ ਇਕ ਬਹੁਤ ਹੀ ਸੁੰਦਰ ਟ੍ਰਾਫੀ ਪ੍ਰਦਾਨ ਕੀਤੀ ਗਈ।

ਭਾਰਤੀ ਟੀਮ ਦੇ ਇੰਗਲੈਂਡ ਦੌਰੇ ਤੇ ਜਾਣ ਤੋਂ ਪਹਿਲਾਂ ਹੀ ਇਹ ਟੂਰਨਾਮੈਂਟ ਹੋਇਆ ਅਤੇ ਇਸ ਵਿਚ ਇਸ ਦੌਰੇ ਤੇ ਜਾਣ ਵਾਲੇ ਪਰਮੁਖ ਖਿਲਾੜੀ ਭਾਰਤ ਦਾ ਵਰਤਮਾਨ ਚੈਂਪੀਅਨ ਸਯਦ ਮੋਦੀ (ਪ੍ਰਕਾਸ਼ ਪਾਦੁਕੋਨੇ ਨੂੰ



ਬਲਵੰਤ ਸਿੰਘ : ਖੇਡ ਮੈਦਾਨ ਵਿਚ.



ਬਲਵੰਤ ਸਿੰਘ, ਦਿਲੀ ਸਟੇਟ ਬੈਡਮਿੰਟਨ ਚੈਂਪੀਅਨ

ਹਰਾਉਣ ਵਾਲਾ) ਪਾਰਥੂ ਗੰਗੁਲੀ, ਉਦੈ ਪਵਾਰ, ਵਿਕਰਮ ਸਿੰਘ, ਸੰਜੇ ਸ਼ਰਮਾ, ਸ਼ਾਮਲ ਸਨ। ਔਰਤਾਂ ਵਿਚੋਂ ਦੇਸ਼ ਦੀਆਂ ਪਰਸਿਧ ਖਡਾਰਨਾਂ, ਅਮੀ ਘੀਆ, ਅਮੀਤਾ ਕੁਲਕਰਨੀ, ਕੰਵਲ ਠਾਕਰ ਸਿੰਘ ਅਤੇ ਰਾਧਿਕਾ ਬੋਸ ਸ਼ਾਮਲ ਹੋਈਆਂ।

ਮਧੂ ਮਿਤਾ ਗੋਸਵਾਮੀ (ਲੜਕੀ ਬੰਗਾਲ) ਅਤੇ ਤਾਮਲਨਾਡੂ ਆਦਿ ਪ੍ਰਦੇਸ਼ਾਂ ਦੇ ਚੋਟੀ ਦੇ ਖਿਡਾੜੀ ਸ਼ਾਮਲ ਹੋਏ।

ਜਿਨ੍ਹਾਂ ਗਰੁਪਾਂ ਦੇ ਮੈਚ ਹੋਏ ਉਹ ਸਨ ਮੈਨ ਸਿੰਗਲ, ਮੈਨ ਡਬਲ, ਵੁਮਨ ਸਿੰਗਲ, ਜੂਨੀਅਰ ਮੈਨ ਸਿੰਗਲ, ਜੂਨੀਅਰ ਮੈਨ ਡਬਲ, ਅਤੇ ਸਬ ਜੂਨੀਅਰ (ਮੈਨ-ਸਿੰਗਲ)।

ਇਸ ਟੂਰਨਾਮੈਂਟ ਦੇ ਸਿੰਗਲ ਮੁਕਾਬਲਿਆਂ ਦੇ ਫਾਈਨਲ ਵਿਚ ਭਾਰਤ ਦੇ ਚੈਂਪੀਅਨ ਸੱਯਦ ਮੋਦੀ ਨੇ ਪਾਰਥੂ ਗੰਗੁਲੀ ਨੂੰ ੧੫–੧, ੧੫–੧੧ ਪੁਆਇੰਟਾਂ ਤੇ ਆਸਾਨੀ ਨਾਲ ਹਰ ਦਿਆ।

ਪੁਰਸ਼ਾਂ ਦੇ ਡਬਲ ਮੁਕਾਬਲਿਆਂ ਵਿਚ ਇਕ ਪਾਸੇ ਸੰਜੈ ਸ਼ਰਮਾ ਅਤੇ ਸਨਤ ਮਿਸ਼ਰਾ ਸਨ ਦੂਸਰੇ ਪਾਸੇ ਵਿਕਰਮ ਸਿੰਘ ਅਤੇ ਪਾਰਥੂ ਗੰਗੂਲੀ ਸਨ। ਪਿਛਲੀ ਟੀਮ ਜੇਤੂ ਰਹੀ।

ਔਰਤਾਂ ਦੇ ਅਕਹਿਰੇ ਮੁਕਾਬਲਿਆਂ ਦਾ ਬਹੁਤ ਸਖਤ ਫਾਈਨਲ ਮੈਚ ਅਮੀਤਾ ਕੁਲਕਰਨੀ ਅਤੇ ਮਧੂ ਮਿਤਾ ਗੋਸੁਆਮੀ ਦਰਮਿਆਨ ਹੋਇਆ। ਕੁਲਕਰਨੀ ਪਹਿਲੀ ਵਾਰੀ ੦–੧੧ ਤੇ ਹਾਰੀ, ਦੂਸਰੀ ੧੧–੮, ਅਤੇ ਤੀਸਰੀ ੧੧–੭ ਤੇ ਜਿਤ ਕੇ ਜੇਤੂ ਕਰਾਰ ਦਿਤੀ ਗਈ।

ਦਿਲੀ ਸਟੇਟ ਦੀ ਇਕੋ ਜੋੜੀ ਬਲਵੰਤ ਸਿੰਘ ਨਾਮਧਾਰੀ ਅਤੇ ਤੁਲਸੀ ਦੁਰੇਜਾ ਸੈਮੀ ਫਾਈਨਲ ਵਿਚ ਪੁਜੀ ਅਤੇ ਟਾਪ ਸੀਡਿਡ (ਚੋਟੀ ਤੇ ਜੇਤੂਆਂ) ਕੋਲੋਂ ਤਿੰਨ ਗੇਮਾਂ ਵਿਚ ਹਾਰੀ।

ਇਸ ਟੂਰਨਾਮੈਂਟ ਦੀ ਰਾਸ਼ਟਰੀ ਪ੍ਰੈਸ ਅੰਗਰੇਜ਼ੀ ਅਤੇ ਹਿੰਦੀ ਵਿਚ ਬਹੁਤ ਚਰਚਾ ਹੋਈ। ਇਸ ਸਮੇਂ ਇਕ ਸੋਵੀਨਅਰ ਵੀ ਪ੍ਰਕਾਸ਼ਤ ਕੀਤਾ ਗਿਆ।

ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਫਾਈਨਲ ਮੈਚ ਦੀ ਪ੍ਰਧਾਨਗੀ ਕੀਤੀ ਤੇ ਟੀਮਾਂ ਨੂੰ ਇਨਾਮ ਵੰਡੇ। ਜੇਤੂਆਂ ਨੂੰ ਦਿਤੀ ਜਾਣ ਵਾਲੀ ਟ੍ਰਾਫੀ "ਸਤਿਗੁਰੂ ਪ੍ਰਤਾਪ ਸਿੰਘ ਟ੍ਰਾਫੀ" ਦੀ ਸੁੰਦਰਤਾ ਬਾਰੇ ਭਾਰਤੀ ਬੈਡਮਿੰਟਨ ਐਸੋਸੀਏਸ਼ਨ ਦੇ ਜਨਰਲ ਸੱਕਤਰ ਸ੍ਰੀ ਚੱਢਾ ਦਾ ਵਿਚਾਰ ਸੀ ਕਿ ਏਡੀ ਸੁੰਦਰ ਟ੍ਰਾਫੀ ਕੌਮੀ ਚੈਂਪੀਅਨ ਸ਼ਿਪ ਦੀ ਵੀ ਨਹੀਂ ਹੈ। ਟਾਈਮਜ਼ ਆਫ ਇੰਡੀਆ ਨੇ ਇਸ ਨੂੰ ਖੂਬਸੂਰਤ ਟ੍ਰਾਫੀ ਲਿਖਿਆ।

ਭਾਰਤੀ ਬੈਡਮਿੰਟਨ ਐਸੋਸੀਏਸ਼ਨ ਦੇ ਸੀਨੀਅਰ ਵਾਈਸ ਪ੍ਰੇਜ਼ੀਡੈਂਟ ਸ੍ਰੀ ਫਜ਼ੀਲ ਅਹਿਮਦ ਨੇ ਟੂਰਨਾਮੈਂਟ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਬਾਹਰ ਜਾਣ ਵਾਲੀ ਟੀਮ ਨੂੰ ਜਾਣ ਤੋਂ ਤੁਰੰਤ ਪਹਿਲਾਂ ਟੂਰਨਾਮੈਂਟ ਖੇਡਣ ਦੀ ਆਗਿਆ ਨਹੀਂ ਹੁੰਦੀ ਪਰ ਇਹ ਟੂਰਨਾਮੈਂਟ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਹੋਇਆ ਹੈ ਇਸ ਵਾਸਤੇ ਆਸ਼ੀਰਵਾਦ ਲੈਣ ਵਾਸਤੇ ਭਾਰਤੀ ਟੀਮ ਨੇ ਇਸ ਵਿਚ ਹਿਸਾ ਲਿਆ ਹੈ ਜੋ ਬਹੁਤ ਗੁਣਕਾਰੀ ਸਾਬਤ ਹੋਵੇਗਾ।

ਸੇਠ ਸੇਵਾ ਸਿੰਘ ਜੀ ਆਫ (ਨਾਮਧਾਰੀ ਏਜੰਸੀਜ਼) ਦੇ ਪਰਿਵਾਰ ਨੇ ਮੁਖ ਭਾਰ ਚੁਕਿਆ। ਨਾਮਧਾਰੀ ਸਪੋਰਟਸ ਕਲਬ ਨੇ ਦਿਲੀ ਬੈਡਮਿੰਟਨ ਐਸੋਸੀਏਸ਼ਨ ਅਤੇ ਭਾਰਤੀ ਬੈਡਮਿੰਟਨ ਐਸੋਸੀਏਸ਼ਨ ਦੇ ਸਹਿਯੋਗ ਨਾਲ ਸਾਰਾ ਕਾਰਜ ਸਿਰੇ ਚਾੜਿਆ ਕਮੇਟੀ ਵਲੋਂ ਫੰਡ ਇਕਠੇ ਕਰਨ ਵਾਸਤੇ ਪਵਿਤਰ ਭਾਵਨਾ ਨੂੰ ਹੀ ਮੁਖ ਰਖਿਆ ਗਿਆ। ਪਤਾ ਲਗਾ ਹੈ ਕਿ ਇਸ ਸਮੇਂ ਤੰਬਾਕੂ ਦੀ ਇਕ ਕੰਪਣੀ ਨੇ ੧੦ ਬੈਨਰ (ਇਸ਼ਤਿਹਾਰ) ਲਾਉਣ ਦੀ ਆਗਿਆ ਪਿਛੇ ੧੦ ਹਜ਼ਾਰ ਰੁਪਿਆ ਦੇਣ ਦੀ ਪੇਸ਼ਕਸ਼ ਕੀਤੀ ਸੀ ਪਰ ਕਮੇਟੀ ਨੇ ਨਾਮਨਜ਼ੂਰ ਕੀਤੀ।

ਟੂਰਨਾਮੈਂਟ ਦੀ ਕਾਰਵਾਈ ਜਿਥੇ ਅਖਬਾਰਾਂ ਵਿਚ ਛਪੀ ਉਥੇ ਰੇਡੀਓ ਅਤੇ ਟੇਲੀਵੀਜ਼ਨ ਰਾਹੀਂ ਵੀ ਲੋਕਾਂ ਤੱਕ ਪਹੁੰਚੀ। ●

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

Registered NW/JL—97 MONTHLY WARIAM May
Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ ।
Monthly WARIAM, Ladowali Road, Jullundur-144001.